

੧ਓ

॥ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਇਹ ਨਿਸਾਣੀ ਸਾਧ ਕੀ ਜਿਸੁ ਭੇਟਤ ਤਰੀਐ ॥ ੩੨੦ ॥

ਉਤਮ ਜੀਵਨ ਮਹਾਤਮਾ

# ਸੰਤ ਪ੍ਰੀਤਮ ਸਿੰਘ ਜੀ (ਚੇਲੇਕੇ)


ਲੇਖਕ

ਸੰਤ ਜਗਦੀਸ਼ ਸਿੰਘ ਨਾਮਧਾਰੀ (ਜੱਥੇਦਾਰ) ਅੰਮ੍ਰਿਤਸਰ

ੴ

|| ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ||
ਇਹ ਨਿਸਾਣੀ ਸਾਧ ਕੀ ਜਿਸੁ ਭੇਟਤ ਤਰੀਐ || ੩੨੦ ||

# ਉੱਤਮ ਜੀਵਨ
# ਮਹਾਤਮਾ ਸੰਤ ਪ੍ਰੀਤਮ ਸਿੰਘ ਜੀ
# (ਚੇਲੇਕੇ)



ਸੰਤ ਪ੍ਰੀਤਮ ਸਿੰਘ ਜੀ-ਚੇਲੇਕੇ

* ਲੇਖਕ *
ਸੰਤ ਜਗਦੀਸ਼ ਸਿੰਘ ਨਾਮਧਾਰੀ (ਜਥੇਦਾਰ), ਅੰਮ੍ਰਿਤਸਰ

ਉਤਮ ਜੀਵਨ ਮਹਾਤਮਾ ਸੰਤ ਪ੍ਰੀਤਮ ਸਿੰਘ ਚੇਲੇਕੇ

ਕਰਤਾ :
ਸੰਤ ਜਗਦੀਸ਼ ਸਿੰਘ ਨਾਮਧਾਰੀ (ਜੱਥੇਦਾਰ ਅੰਮ੍ਰਿਤਸਰ)

ਪਹਿਲੀ ਵਾਰ : ਸੰਮਤ ੨੦੬੬
ਸੰਨ ੨੦੧੦



ਪ੍ਰਕਾਸ਼ਕ :
ਪ੍ਰਕਾਸ਼ਨ ਵਿਭਾਗ,
ਮਾਤਾ ਭਗਵਤੀ ਧਰਮ ਕਰਮ ਆਸ਼ਰਮ
ਮਕਾਨ ਨੰ. 1581,
ਗੁਰੂ ਜਗਜੀਤ (ਜੱਜ) ਨਗਰ,
ਗਲੀ ਨੰ. 8, ਅੰਮ੍ਰਿਤਸਰ

ਟੰਕਣ :
ਪ੍ਰਥਮ ਭਾਰਤੀਯ ਪ੍ਰਕਾਸ਼ਨ
1681, ਮੇਨ ਬਜ਼ਾਰ ਪਹਾੜ ਗੰਜ
ਨਵੀਂ ਦਿਲੀ-55

ਵਿਸ਼ੇਸ਼ ਸਹਿਯੋਗ : ਸੰਤ ਹਰਦੀਪ ਸਿੰਘ ਜੀ ਚੇਲੇਕੇ, ਸੰਤ ਨਗਰ ਹਰਿਆਣਾ

ਮੁੱਲ : 30 ਰੁਪਏ

# ਸਾਦਰ ਸਮਰਪਣ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਕਲਯੁੱਗ ਵਿੱਚ ਸੱਤਯੁਗ ਦੇ ਪ੍ਰਕਾਸ਼ ਪੁੰਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਤਰਾਧਿਕਾਰੀ-ਨਿਜਸਰੂਪ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ, ਜਿੰਨ੍ਹਾਂ ਨੇ ਇਸ ਘੋਰ ਕਲਿਕਾਲ ਵਿੱਚ ਵੀ ਸੱਚ-ਸਨਾਤਨ ਧਰਮ ਦੀ ਜੋਤ ਜਗਾਈ ਰੱਖੀ ਹੈ।

# ਤੱਤਕਰਾ

ਪੰਨਾ ਨੰ.

# ਡੇਰਾ ਸੰਤ ਪ੍ਰੀਤਮ ਸਿੰਘ ਜੀ (ਚੇਲ਼ੇਕੇ)

**ਢਾਣੀ ਚੇਲੇਕਿਆ ਵਾਲੀ, ਡਬਵਾਲੀ ਰੋਡ, ਸੰਤ ਨਗਰ, ਸਰਸਾ**



## ਡੇਰਾ ਪ੍ਰਮੁੱਖ ਸੰਤ ਹਰਦੀਪ ਸਿੰਘ ਜੀ (ਚੇਲੇਕੇ)

ੴ

**ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥**

**ਉਤਮ ਜੀਵਨ ਮਹਾਂ ਆਤਮਾ ਸੰਤ ਪ੍ਰੀਤਮ ਸਿੰਘ ਜੀ [ਚੇਲੇਕੇ]**

ਸਾਰੇ ਸੰਸਾਰ ਦੇ ਦੇਸ਼ਾਂ ਵਿੱਚੋਂ ਭਾਰਤ ਦੇਸ਼ ਦੀ ਮਹਾਨਤਾ ਬਾਰੇ ਕਿਹਾ ਹੈ :- ਪਿਆਰਾ ਭਾਰਤ ਵਰਸ਼ ਹਮਾਰਾ ਦੇਸ਼ ਬੜਾ ਹੀ ਨਾਮੀ ਹੈ। ਸਭ ਦੇਸੋਂ ਸੇ ਨਿਆਰਾ ਹੈ ਯਹ ਸਭ ਦੇਸ਼ੋ ਕਾ ਸੁਵਾਮੀ ਹੈ॥

ਏਥੋਂ ਦੀ ਮਿੱਟੀ ਵਾਰੇ ਤੱਤ ਵੇਤਾ ਲਿਖਦਾ ਹੈ :-

ਚੰਦਨ ਹੈ ਇਸ ਦੇਸ਼ ਕੀ ਮਾਈ ਤਪੋ ਭੂਮੀ ਹਰ ਗ੍ਰਮ ਹੈ।

ਹਰ ਬਾਲਾ ਦੇਵੀ ਦੀ ਪ੍ਰਿਤਮਾ ਬੱਚਾ ਬੱਚਾ ਰਾਮ ਹੈ।

ਇਸ ਦੇਸ਼ ਨਾਲ ਪ੍ਰਮਾਤਮਾ ਦਾ ਵਾਇਦਾ ਹੈ। ਜਦੋਂ ਜਦੋਂ ਅਧਰਮ ਹੋਵੇਗਾ ਮੈਂ ਖੁਦ ਆ ਕੇ ਇਸ ਦੀ ਰਕਸ਼ਾ ਕਰਾਂਗਾ :-

ਯਦਾ ਯਦਾ ਹੀ ਧਰਮਸਯ ਗਿਲਾਨਿਰ ਭਵਤਿ ਭਾਰਤ।

ਅਭਯੋ ਤਥਾਨਮ, ਧਰਮਸਯ ਤਦਾਤਿ ਮਾਨੰ ਸਰਯਾਮੀਯਮ।

ਪ੍ਰੀੜਾਇਣਾਇ ਸਾਧੂਨਾ ਵਿਨਾ ਸ਼ਾਇਚ ਦੁਸ਼ ਕ੍ਰਿਤਾਮ॥

ਧਰਮ ਸੰਸਥਾ ਪਨਾਰਥਾਯ ਸੰਭਿਵਾਸੀ ਯੁਗੇ ਯੁਗੇ॥

[ਅ : ੪ ਸਲੋਕ ੭-੮]

ਗੁਰੂ ਰਾਮ ਦਾਸ ਜੀ ਦਾ ਵਾਕ ਹੈ—

ਹਰਿ ਜੁਗ ਜੁਗ ਭਗਤ ਉਪਾਦਿਆ ਪੈਸ ਰਖਦਾ ਆ ਇਆ ਰਾਮ ਰਾਜੇ॥

ਹਰਿ ਨਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ॥

ਜਬ ਜਬਹੋਤ ਧਰਮ ਕੀ ਹਾਨੀ। ਬਾਢੇ ਅਸੁਰ॥

ਅਧਮ ਅਭਿਮਾਨੀ॥ ਤਬ ਤਬ ਪ੍ਰਭੁ ਧਰ ਮਨੁਜ ਸ੍ਰੀਰਾ॥

ਹਰਿਹਿ ਕ੍ਰਿਪਾ ਨਿਧਿ ਸਜਨ ਪੀਰਾ॥ [ਤੁਲਸੀ ਰਾਮਇਣ]

ਜਬ ਜਬ ਹੋਤ ਅਰਿਸਟ ਅਪਾਰਾ॥ ਤਬ ਤਬ ਦੇਹ ਧਰਤ ਅਵਤਾਰਾ॥ [ਦ:ਗ੍ਰੰ]

ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨਿ॥ [ਦਸਮ ਗ੍ਰੰਥ]

ਉਪ੍ਰੋਕਤ ਮਤਿ ਦੀ ਪੁਸ਼ਟੀ ਕੁਰਾਨ ਇਉ ਕਰਦਾ ਹੈ।

**ਵਾਲੇ ਕੁਲੇਉਮਾ ਤਹ ਰਸੂਲਾ ਫਾਏ ਜ਼ਾਜਾ ਆ ਰਸੂਲੇ ਹੁਮੇ ਰੋਜ਼ੇ॥**
**ਬਿਲ ਕਿਸ ਤੇ ਵਾ ਕੁੰਮ ਲਾ ਯੁਜਲਾ ਮੂਨ॥ [ਸੂਰਤ ੧੦ ਆਇਤ ੪੮]**

ਭਾਵ—ਜਦੋਂ ਕਿਸੇ ਕੌਮ ਉਤੇ ਜ਼ੁਲਮ ਵਧਦਾ ਹੈ ਤਾਂ ਉਸ ਵਿੱਚ ਪੈਗੰਬਰ ਆਉਂਦਾ ਹੈ। ਹਰ ਇਕ ਕੌਮ ਲਈ ਪੈਗੰਭਰ [ਅਵਤਾਰ] ਹੈ ਤੇ ਜਦੋਂ ਉਹ ਆਉਂਦਾ ਹੈ ਤਾਂ ਉਨਹਾਂ ਦੇ ਵਿਚਕਾਰ ਇੰਸਾਫ਼ ਹੁੰਦਾ ਹੈ ਅਤੇ ਉਨਹਾਂ ਉਤੇ ਜ਼ੁਲਮ ਬੰਦ ਹੋ ਜਾਂਦਾ ਹੈ।

ਉਪ੍ਰੋਕਤ ਮਹਾਵਾਕਾਂ ਅਨੁਸਾਰ ਇਸ ਭਾਰਤ ਭੂਮੀ ਨੇ ਅਨੇਕਾਂ ਤੱਤ ਬੇਤਾ ਮਹਾਤਮਾ-ਸੰਤਾਂ ਮਹਾਂ ਪੁਰਸ਼ਾਂ ਨੂੰ ਪੈਦਾ ਕੀਤਾ। ਜਿਨ੍ਹਾਂ ਨੇ ਸੰਸਾਰ ਵਿੱਚ ਆ ਕੇ ਇਕ ਮਹਾਨ ਲਾਈਟ ਹਾਊਸ [ਚਾਨਣ ਮੁਨਾਰਾ] ਬਣ ਕੇ ਸੰਸਾਰ ਦਾ ਮਾਰਗ ਦਰਸ਼ਨ ਕੀਤਾ। ਓਨਾਂ ਅਵਤਾਰਾਂ ਵਿੱਚੋਂ ਸਨ ਸਿੱਖ ਮਤ ਦੇ ਧਰਮਾਂ ਚਾਰੀਆ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ੧੨ ਉਤ੍ਰਾਧਿਕਾਰੀ ਸਤਿ ਗੁਰੂ ਰਾਮ ਸਿੰਘ ਜੀ। ਓਨ੍ਹਾਂ ਨੇ ਭਗਵਾਨ ਰਾਮ-ਕ੍ਰਿਸ਼ਨ ਜੀ ਦੀ ਤਰਹਾਂ ਗੁਆਲ-ਵਾਲ ਹਨੂਮਾਨ ਜਾਮਾਵੰਤ ਆਦਿ ਦੀ ਨਿਆਂਈ ਅਪਨੇ ਸਹਜੋਗੀ ਸੰਤ ਮਹਾਤਮਾ ਨਾਲ ਲੈ ਕੇ ਆਏ।

ਜਿਨ੍ਹਾਂ ਵਿੱਚੋਂ ਇਕ ਸਨ ਸ੍ਰੀ ਬਾਲ ਜਤੀ ਬ੍ਰਹਮ ਚਾਰੀ ਸੰਤ ਪ੍ਰੀਤਮ ਸਿੰਘ ਜੀ ਚੇਲੇ ਕੇ। ਜਿਨਾਂ ਦਾ ਜਨਮ ਜੂਨ 1895 ਵਿੱਚ ਸ੍ਰੀ ਸਤਿ ਗੁਰੂ ਹਰੀ ਸਿੰਘ ਜੀ [ਸਿੱਖਾਂ ਦੇ ੧੩ਵੇਂ ਗੁਰੂ] ਦੇ ਸਮੇਂ ਪਿੰਡ ਚੇਲੇ ਕੇ ਜਿ: ਅੰਮਿਤਸਰ] ਵਿਖੇ ਸ੍ਰੀ ਮਾਤਾ ਭਾਂਵਾਂ ਦੇਵੀ [ਕੌਰ] ਅਤੇ ਪਿਤਾ ਸਤਕਾਰ ਜੋਗ ਸੰਤ ਨੱਥਾ ਸਿੰਘ ਜੀ [ਔਲਖ] ਦੰਪਤੀ ਦੇ ਗ੍ਰਿਹਿ ਵਿਖੇ ਹੋਯਾ।

**ਮਾਤਾ ਭਾਂਵ ਦੇਵੀ ਦੇ ਪੇਕੇ ਪਰਵਾਰ ਤੇ ਉਡਦੀ ਨਜਰ॥**

ਸੰਤ ਬਘੇਲ ਸਿੰਘ ਜੀ ਰੰਗੂਨ ਦਰਸ਼ਨਾਰਥ ਗਏ। ਲੰਗਰ ਵਾਰੇ ਬਚਨ ਕੀਤਾ ਕਿ ਗ੍ਰੀਬ ਨਿਵਾਜ ਲੰਗਰ ਮਸਤਾਨਾ ਹੋ ਰਿਹਾ ਹੈ। ਜੇਕਹੁ ਤਾਂ ਕੂਕਿਆਂ ਤੋਂ ਉਗ੍ਰਾਈ ਕਰ ਲਈ ਜਾਏ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸ੍ਰ: ਬਘੇਲ ਸਿੰਘ ਜੀ ਨੇ 50,000 ਰੁਪੇ ਇਕ ਗਡਾ ਦਾਣਿਆਂ ਦਾ ਦਿਤਾ। ਦੂਜੇ ਸ੍ਰ: ਸ੍ਰਹਾਲੀ ਵਾਲੇ ਜੀਉਣ ਸਿੰਘ ਜੀ ਨੇ 50,000 ਰੁਪੇ ਦਿਤੇ ਓਸ ਤੋਂ ਸਿਖ ਮਤ ਵਿਚ ਉਗ੍ਰਾਹੀ ਸ਼ੁਰੂ ਹੋਈ ਬਰਨਾਂ ਉਸ ਤੋਂ ਪਹਿਲਾਂ ਸਿੱਖ ਮਤ ਵਿਚ ਮੰਗਨਾ ਮਨਾਹ ਸੀ। ਗੁਰੂ ਵਾਕ ਹੈ :— ਚਉਦਸ ਅਮਾਵਸ ਰਚਿ ਰਚਿ ਮਾਗਹਿ ਕਰੁ ਦੀਪਕ ਲੈ ਕੂਪ ਪਰੈ॥ ੨॥ (ਪੰ: ੯੭੦)

ਪਾਠਕ ਬਿੰਦ! ਉਤਲੇ 50,000 ਹਜਾਰ ਦੇਣ ਵਾਲੇ ਸ਼੍ਰੀ ਬਾਬਾ ਜੀਊਣ ਸਿੰਘ ਜੀ ਸਰਹਾਲੀ ਵਾਲੇ ਦੇ ਤਿੰਨ ਮੁੰਡੇ ਸਨ। ੧-ਖੜਕ ਸਿੰਘ, ੨-ਜਗਤ

ਸਿੰਘ, ੩-ਸੁਰਜਨ ਸਿੰਘ ਜੀ। ਸੰਤ ਜਗਤ ਸਿੰਘ ਜੀ ਦੀ ਬੇਟੀ ਸੰਤ ਪ੍ਰੀਤਮ ਸਿੰਘ ਜੀ ਦੀ ਭਰਜਾਈ ਤੇ ਸੰਤ ਹਰਦੀਪ ਸਿੰਘ ਜੀ ਦੀ ਪੂਜਿਯ ਮਾਤਾ ਜੀ ਸਨ। ਸ੍ਰੀ ਪਰਮ ਸਤਕਾਰ ਜੋਗ ਸੰਤ ਜਗਤਾਰ ਸਿੰਘ ਜੀ ਮਹਾਰਾਜ (ਦਾਮਾਦ ਸ਼੍ਰੀ ਸਤਿ ਗੁਰੂ ਜਗਜੀਤ ਸਿੰਘ ਜੀ) ਸ਼੍ਰੀ ਸੰਤ ਸੁਰਜਨ ਸਿੰਘ ਜੀ ਦੇ ਸਪੁੱਤਰ ਹਨ।



ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ

ਨਾਮਧਾਰੀ ਪੰਥ ਉਤੇ ੧੯੬੩-੧੯੯੬, ੩-ਜੂਨ ਤੋਂ ਸ੍ਰਕਾਰ ਅੰਗ੍ਰੇਜ਼ੀ ਵਲੋਂ ਦੂਮਨ ਚੱਕ੍ਰ ਸ਼ੁਰੂ ਹੋ ਗਯਾ ਸੀ। ਜਿਸ ਵਿੱਚ ਆਪਨੇ ਤੇ ਪ੍ਰਾਯਾਂ ਨੇ ਹਦੋਂ ਵੱਧ ਸਰਕਾਰ ਦਾ ਸਾਥ ਦਿੱਤਾ। ਉਸ ਸਮੇਂ ਨਾਮਧਾਰੀ ਪੰਥ ਦੀ ਏਹ ਹਾਲਤ ਸੀ :-

'ਨ ਤੜਪਨੇ ਕੀ ਇਜ਼ਾਜ਼ਤ ਹੈ ਨ ਫਰਿਆਦ ਦੀ॥
ਦਮ ਘੁਟ ਕੇ ਮਰ ਜਾਊਂ ਯਹ ਮਰਜੀ ਹੈ ਮੇਰੇ ਸਈਆਦ ਕੀ॥

ਏਥੋਂ ਤਕ ਕਿ ੧੯੧੯ ਤੋਂ ਗੁਰੂ ਰਾਮ ਸਿੰਘ ਜੀ ਵਲੋਂ ਸ਼ੁਰੂ ਕੀਤਾ ਸਦਾ ਬਰਤ (ਲੰਗਰ) ਵਿਰੋਧੀਆਂ ਵਲੋਂ ਬੰਦ ਹੋਣ ਦੇ ਕਗਾਰ ਤੇ ਪਹੁੰਚ ਗਯਾ। ਉਸ ਭਿਆਨਕ ਸਮੇਂ ਸੰਤ ਬਘੇਲ ਸਿੰਘ ਜੀ ਨਾਰਲੀ ਦੇ 4 ਪੁੱਤ ਸਨ। ੧-ਜੰਡਾ ਸਿੰਘ ਤੇ ਬੰਦਾ ਸਿੰਘ (ਤਸੀਲਦਾਰ) ਸ਼ਾਮ ਸਿੰਘ, ਹਰਨਾਮ ਸਿੰਘ ਜੀ ਅਤੇ ਕੰਨਿਆ ਭਾਂਵਾਂ ਦੇਈ। ਝੰਡਾ ਸਿੰਘ ਦਾ ੧ ਕਾਕਾ ਤੇ ੧ ਕੁੜੀ ਸਨ ਮੁੰਡੇ ਦਾ ਨਾਮ ਸੰਗਤ ਸਿੰਘ ਜੋ ਇਕ ਵਡਾ ਆਫਿਸਰ। ਸ਼ਾਮ ਸਿੰਘ ਦੇ ਦੋ ਮੁੰਡੇ 4 ਕੁੜੀਆਂ ਸਨ, ਮੁੰਡਿਆਂ ਦੇ ਨਾਓਂ ਸੂਬਾ ਬਿਬੇਕ ਸਿੰਘ ਜੀ, ਕਿਰਪਾਲ ਸਿੰਘ, ਨਿਵਾਸ ਸ੍ਰੀ ਜੀਵਨ ਗਰ ਹੈ। ਹਰਿ ਨਾਮ ਸਿੰਘ ਜੀ ਦੇ 4 ਮੁੰਡੇ ਸਨ। ਚੰਚਲ ਸਿੰਘ, ਚੰਨਣ ਸਿੰਘ ਜੀ, ਤਾਰਾ ਸਿੰਘ ਜੀ, ਨ੍ਰਿੰਜਨ ਸਿੰਘ ਜੀ।

## ❖ ਸੂਦਾਰ-ਸੰਤ ਬਘੇਲ ਸਿੰਘ ਜੀ ਦੀ ਲੋੜ ਵੰਦਾਂ ❖ ਪ੍ਰਤੀ ਉਦਾਰਤਾ

ਸੰਤ ਬਘੇਲ ਸਿੰਘ ਜੀ ਦਾ ਮਿੱਤ੍ਰ ਸ੍ਰੀ ਸ੍ਰ: ਦੇਵਾ ਸਿੰਘ ਜੀ ਗਲੋਂਟੀਆਂ [ਸਿਆਲਕੋਟ] ਏਹ ਗੁਰੂ ਅੰਸ [ਰਾਮਗੜੀਏ] ਸਨ। ਉਹ ਵੀ ਬੜੇ ਮਾਯਾਧਾਰੀ ਸਨ ਪਰ ਓਨ੍ਹਾਂ ਨੂੰ ਕਾਰੋਵਾਰ ਵਿੱਚ ਐਸਾ ਘਾਟਾ ਪਯਾ ਕਿ ਫੈਕਟਰੀ ਬੰਦ ਹੋਣ ਦੀ ਨੌਬਤ ਆ ਗਈ। ਉਸ ਨੂੰ ਮਦਦ ਲਈ ਕੋਈ ਨਾ ਦੇਖ ਕੇ ਅਖੀਰ

ਸੰਤ ਸਰਦਾਰ ਬਘੇਲ ਸਿੰਘ ਜੀ ਦੀ ਯਾਦ ਆਈ। ਉਸ ਨੇ ਨਾਰਲੀ ਜਾ ਕੇ ਸ੍ਰ: ਬਘੇਲ ਸਿੰਘ ਜੀ ਅਗੇ ਅਪਨੀ ਪਰੇਸ਼ਾਨੀ ਦੱਸੀ। ਸ੍ਰਦਾਰ ਬਘੇਲ ਸਿੰਘ ਜੀ ਨੇ ੧ ਲੱਖ ਦਮੜਾ ਬੋਰੀ ਭਰ ਕੇ ਸ੍ਰ: ਦੇਵਾ ਸਿੰਘ ਜੀ ਦੇ ਯਕੇ [ਟਾਂਗੇ] ਵਿੱਚ ਰੱਖ ਦਿੱਤੀ ਯੱਕੇ ਤੇ ਚੜਨ ਤੋਂ ਪਹਿਲੇ ਸ੍ਰ: ਦੇਵਾ ਸਿੰਘ ਰਈਸ ਨੇ ਸ੍ਰ: ਬਘੇਲ ਸਿੰਘ ਜੀ ਨੂੰ ਕਿਹਾ ਸ੍ਰਦਾਰ ਬਘੇਲ ਸਿੰਘ ਜੀ! ਰਕਮ ਦਾ ਮਾਮਲਾ ਹੈ। ਕੁਝ ਲਿਖਤ ਪੜਤ ਕਰ ਲੈਂਦੇ। ਬਘੇਲ ਸਿੰਘ ਜੀ ਨੇ ਕਿਹਾ ਯਾਰ ਦੇਵਾ ਸਿੰਘ! ਤੂੰ ਵੀ ਗੁਰੂ ਰਾਮ ਸਿੰਘ ਜੀ ਦਾ ਸਿੱਖ ਹੈ ਤੇ ਮੈਂ ਵੀ ਗੁਰੂ ਰਾਮ ਸਿੰਘ ਦਾ ਸਿੱਖ ਫੇਰ ਲਿਖਤ ਪੜਤ ਕੈਸੀ ? ਰਕਮ ਜੇ ਬਣ ਸਕੀ ਤਾਂ ਦੇ ਦੇਵੀਂ ਜੇ ਨਹੀ ਤਾਂ ਮੈਂ ਸਮਝਜਾਗਾਂ ਕਿ ਗੁਰੂ ਰਾਮ ਸਿੰਘ ਦੇ ਲੰਗਰ ਵਿੱਚ ਪੈ ਗਈ ਹੈ।

ਏਹ ਨਮੂਨਾ ਹੈ ਗੁਰੂ ਰਾਮ ਸਿੰਘ ਦੀ ਸਿੱਖੀ ਦਾ। ਜਿਸ ਤੋਂ ਸਾਨੂੰ ਅਜੋਕੇ ਸਿੱਖਾਂ ਨੂੰ ਮਾਰਗ ਦਰਸਨ ਲੈਣ ਦੀ ਲੋੜ ਹੈ। ਏਹ ਹੈ ਸੰਤ ਪ੍ਰੀਤਮ ਸਿੰਘ ਜੀ ਚੇਲੇ ਕੇ' ਦੇ ਨਾਨਕੇ ਘਰ ਦੀ ਝਾਕੀ 'ਜੈਸਾ ਦੁੱਧ॥ ਤੈਸੀ ਬੁਧ॥ ਅਨੁਸਾਰ ਸੰਤ ਬੁੱਧੀ ਅਨੁਸਾਰ ਸੰਤ ਬੁੱਧੀ ਅਨੁਸਾਰ ਸੰਸਾਰ ਵਿੱਚ ਬਿਚਰੇ।

ਆਪ ਜੀ ਸਤ ਭਾਈ ਅਤੇ ਦੋ ਭੈਣਾਂ ਸਨ। ਆਪਜੀ ਦਾ ਛੇਵਾਂ ਨੰਬਰ ਸੀ।

੧-ਕੇਹਰ-ਸਿੰਘ ਜੀ, ੨-ਮੇਹਰ ਸਿੰਘ ਜੀ, ੩-ਸੰਤ ਅਮਰ ਸਿੰਘ ਜੀ, ੪-ਸੰਤ ਰਾਏ ਸਿੰਘ ਜੀ, ੫-ਸੰਤ ਦਯਾਲ ਸਿੰਘ ਜੀ, ੬-ਸੰਤ ਪ੍ਰੀਤਮ ਸਿੰਘ ਜੀ, ੭-ਸੰਤ ਨਾਨੂੰ ਸਿੰਘ ਜੀ। ਦੋ ਭੈਣਾ ਬੀਬੀ ਆਤਮ ਕੌਰ ਤੇ ਖੇਮ ਕੌਰ। ਸੰਤਾਂ ਦੇ ਵਡੇਰੇ ਸੰਤ ਬਾਬਾ ਚੰਦਾ ਸਿੰਘ ਜੀ ਔਲਖ ਨੇ ਸਾਹਿਬ ਸ੍ਰੀ ਸਤਿ ਗੁਰੂ ਰਾਮ ਸਿੰਘ ਜੀ ਤੋਂ ਨਾਮ ਦੀ ਪ੍ਰਾਪਤੀ ਕੀਤੀ ਸੀ। ਉਦੋਂ ਤੋਂ ਇਹ ਕੂਕਾ ਪਰਵਾਰ ਚਲਿਆ ਆ ਰਿਹਾ ਹੈ।

ਏ ਸੰਤ ਪ੍ਰੀਤਮ ਸਿੰਘ ਜੀ ਦੀ ਪਿਤਾ ਪ੍ਰਨਾਲੀ [ਛਿਜ਼ਰਾ ਨਿਮਨ ਹੈ॥]

## ਬੰਸਾਵਲੀ ਸੰਤ ਪ੍ਰੀਤਮ ਸਿੰਘ ਜੀ ਚੇਲੇਕੇ


ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ





ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ
(ਪਾਤਸ਼ਾਹੀ ੧੨ਵੀਂ ਤੋਂ ਭਜਨ ਪੁਛਿਆ)

## ❖ ਸੰਤਾਂ ਦੇ ਵਡੇਰੇ ਸੰਤਾਂ ਦਾ ਜੀਵਨ ❖

ਸੰਤਾਂ ਦੇ ਪਿਤਾ—ਸੰਤ ਨਥਾ ਸਿੰਘ ਚੇਲੇ ਕੇ ਗ੍ਰਿਸਤੀ ਹੋਂਦਿਆਂ ਵੀ ਰਬ ਨੂੰ ਪਹੁੰਚੇ ਹੋਏ ਪ੍ਰਮੇਸ਼ਰ ਨਾਲ ਅਭੇਦ ਸਾਧੂ ਸੰਨ। ਉਦਾਹਰਣ— ਜਿਲਾ ਸ਼ੇਖੂ ਪੁਰਾ ਪਿੰਡ ਵਰਨਾ ਦੇ ਬਸਨੀਕ ਸਰਦਾਰ [ਸੰਤ] ਲਾਭ ਸਿੰਘ ਜੀ ਕੱਕਾ ਸੰਤ ਪ੍ਰੀਤਮ ਸਿੰਘ ਜੀ ਦੇ ਪਿਤਾ ਸੰਤ ਨੱਥਾ ਸਿੰਘ ਜੀ ਦੇ ਘਰ ਪਿੰਡ ਚੇਲੇ ਕੀ ਮਿਲਨ ਵਾਸਤੇ ਗਏ। ਸੰਤ ਨਥਾ ਸਿੰਘ ਜੀ ਨੇ ਓਨਾਂ ਦਾ ਆਸਣ ਚਉਬਾਰੇ ਵਿੱਚ ਕਰਵਾ ਦਿੱਤਾ। ਸੰਤ ਲਾਭ ਸਿੰਘ ਜੀ ਪ੍ਰਸਾਦ ਪਾਣੀ ਛਕ ਕੇ ਸੋਹਿਲਾ ਤੇ ਅਰਦਾਸ ਕਰ ਕੇ ਵਿਰਾਜਣ ਲਗੇ ਤਾਂ ਹਨੇਰੇ ਸਮੇਂ ਘਰ ਵਿੱਚ ਬਹੁੱਤ ਹੀ ਵੱਡੀ ਰੋਸ਼ਨੀ ਹੋਈ ਤਾਂ ਸੰਤ ਲਾਭ ਸਿੰਘ ਜੀ ਨੇ ਪੁੱਛਿਆ ਬਾਬਾ ਜੀ! ਏਹ ਕੀ ਹੋਇਆ ਹੈ ?

ਬਾਬਾ ਜੀ ਨੇ ਦੱਸਿਆ। ਸੰਤ ਲਾਭ ਸਿੰਘ ਜੀ! ਗੋਬਿੰਦ ਹਰ ਰੋਜ਼ ਦਰਸ਼ਨ ਦੇ ਕੇ ਜਾਂਦਾ ਹੈ। [ਸੰਤ ਲਾਭ ਸਿੰਘ ਜੀ ਦਾ ਪ੍ਰਵਾਰ ਸੰਤ ਨਗਰ ਰਹਿੰਦਾ ਹੈ। ਹਜਾਰਾ ਸਿੰਘ ਕੱਕਾ ਦੀ ਸ਼ਾਦੀ ਸੰਤ ਹਜਾਰਾ ਸਿੰਘ ਭਗਤ ਦੀ ਸਪੁਤ੍ਰੀ ਬੀਬੀ ਜਗਿੰਦਰ ਕੌਰ ਨਾਲ ਹੋਈ।]

ਸੰਤ ਨੱਥਾ ਸਿੰਘ ਜੀ ਦੀ ਸ਼ਾਦੀ ਸੰਤ ਬਘੇਲ ਸਿੰਘ ਜੀ ਨਾਰਲੀ ਵਾਲਿਆਂ ਦੀ ਸਪੁੱਤ੍ਰੀ ਬੀਬੀ ਭਾਵ ਦੇਈ ਨਾਲ ਹੋਈ ਸੀ।

**ਬਘੇਲ ਸਿੰਘ ਦੀਆਂ ਪੋਤੀਰੀਆਂ—** ਹਰ ਕੌਰ, ਆਸ ਕੌਰ, ਆਤਮ ਕੌਰ, ਕ੍ਰਿਪਾਲ ਕੌਰ

**ਭਾਮਾ ਬੀਬੀ ਦੇ 4 ਭਾਈ ਸੰਤ ਚੰਦਾ ਸਿੰਘ ੨-ਝੰਡਾ ਸਿੰਘ ੩-ਹਰਨਾਮ ਸਿੰਘ ੪-ਸ਼ਾਮ ਸਿੰਘ ਜੀ।**

## ❖ "ਸੰਤ ਨੱਥਾ ਸਿੰਘ ਚੇਲੇ ਦੀ ਪ੍ਰਤੱਖ ਕਰਾਮਾਤ" ❖

ਸੰਤ ਪ੍ਰੀਤਮ ਸਿੰਘ ਜੀ ਦੇ ਪਿਤਾ ਸੰਤ ਨਥਾ ਸਿੰਘ ਜੀ ਗ੍ਰਿਸਤ ਵਿਚ ਰਹਿ ਕੇ ਨਿਰਬਾਣ ਸਨ। ਏਨ੍ਹਾਂ ਨੇ ਆਯੂ ਕੁੱਲ ੧੧੫–ਇਕ ਸਉ ਪੰਦ੍ਰਾ ਸਾਲ ਜੀਵਨ ਯਾਤ੍ਰਾ ਕੀਤੀ ਤੇ ਸਤਿ ਗੁਰੂ ਰਾਮ ਸਿੰਘ ਜੀ ਦੀ ਕਿਰਪਾ ਸੀ। ਕਿ ਏਨਾ ਦੀ ਮ੍ਰਿਤੂ ਤ੍ਰੇਤਾ ਦੇ ਅਵਤਾਰ ਭਗਵਾਨ ਸ਼੍ਰੀ ਰਾਮ ਜੀ ਦੀ ਮਾਤਾ ਕੋਸ਼ਲਿਆ ਤੇ ਕਕੇਈ ਜੀ ਦੀ ਤਰਹ ਕਰਾਮਾਤੀ ਢੰਗ [ਸਵੈ ਇੱਛਾ] ਤੇ ਜੋਗ ਅਗਨੀ ਦੁਆਰਾ ਹੀ ਸੰਸਕਾਰ ਹੋਇਆ ਸੀ। ਸ਼ਾਸਤ੍ਰਕਾਰਾ ਨੇ ਇਸ ਮੌਤ ਨੂ ਦੇਵ ਮ੍ਰਿਤੂ ਕਿਹਾ ਹੈ ਦਸਮ ਦਾ ਪ੍ਰਮਾਣ—

ਬਹੁਬਰਖਨ ਰਾਮ ਜੀ ਰਾਜ ਕਰਾ ਅਰਿ ਟਾਲ॥

ਬਰਹਮ ਰੰਧ੍ਰਕਹ ਫੋਰ ਕੈ ਭਯੋ ਕਉਸ਼ਲਿਆ ਕਾਲ॥ ੮੪੧॥

ਬਹੁ ਬਿਧਿ ਗਤਿ ਕੀਨੀ ਪ੍ਰਭ ਮਾਤਾ॥ ਤਬ ਲਉ ਭਈ ਕੈਕਈ ਸਾਤਾ॥

ਤਾ ਕੇ ਮਰਤ ਸੁਮਿਤ੍ਰਾ ਮਰੀ॥ ਦੇਖੋ ਕਾਲ ਕ੍ਰਿਆ ਕਸ ਕਰੀ॥ ੮੪੩॥

(ਪੰ: ੨੫੨)

੨-ਭਰਥਊ ਜੋਗ ਸਾਧਾ ਸਾਜੀ। ਜੋਗ ਅਗਨਿ ਤਨ ਤੇ ਉਪਗਜੀ॥

ਬ੍ਰਹਮ ਰੰਧ੍ਰ ਝਟ ਦੈ ਕਰ ਫੇਰਾ॥ ਪ੍ਰਭ ਸੌ ਚਲਤ ਅੰਗ ਨਹੀ ਮੇਰਾ॥ ੮੫੩॥

(ਪੰ: ੨੫੩੮ ਦ: ਗ੍ਰੰ:)

ਸੰਤ ਨੱਥਾ ਸਿੰਘ ਜੀ ਸਤਿ ਗੁਰੂ ਰਾਮ ਸਿੰਘ ਜੀ ਦੀ ਮਰਯਾਦਾ ਅਨੁਸਾਰ ਪੂਰਣ ਬਿਬੇਕੀ ਤੇ ਸੁੱਚ ਸੋਧ ਦੇ ਧਾਰਨੀ ਸਨ। ਛੂ-ਅਛੂਤ ਨੂੰ ਮਨਦੇ ਸਨ। ਓਨ੍ਹਾਂ ਨੂੰ ਇਕ ਬਾਰ ਕਿਸੇ ਓਮੀਏ ਨੇ ਕਿਹਾ ਕਿ ਬਾਬਾ ਜੀ ਤੁਸੀਂ ਏਨੇ ਪ੍ਰਹੇਜ਼ ਗਾਰਹੋ ਤਾਂ ਜਦੋਂ ਤੁਸੀਂ ਮ੍ਰਿਤੂ ਹੋ ਜਾਉਗੇ ਤਾਂ ਤੇ ਤੁਹਾਨੂੰ ਕੋਈ ਵੀ ਛੂ ਸਕਦਾ ਹੈ। ਬਾਬਾ ਜੀ ਨੇ ਉੱਤ੍ਰ ਦਿੱਤਾ ਕਿ ਭਾਈ ਮੈਂ ਗੁਰੂ ਰਾਮ ਸਿੰਘ ਜੀ ਦਾ ਸਿੱਖ ਹਾਂ। ਮੈਂ ਆਪਣੀ ਮ੍ਰਿਤ ਦੇਹ ਨੂੰ ਹੱਥ ਲਾਣ ਦਾ ਸਮਾਂ ਹੀ ਨਹੀਂ ਦੇਣਾ-

ਮੈਂ ਆਪਣਾ ਸਸਕਾਰ ਆਪੇ ਕਰ ਲੈਣਾ ਹੈ। ਏਸ ਰਮਜ਼ ਨੂੰ ਕੋਈ ਵੀ ਨਹੀਂ ਸਮਝ ਸਕਿਆ। ਉਪ੍ਰੋਕਤ ਕਥਨ ਪ੍ਰਯੰਤ ਸੰਤ ਨਥਾ ਸਿੰਘ ਜੀ ਪਿੰਡ ਸੰਤੂ ਨੰਗਲ ਵਿਖੇ ਆਪਣੀ ਧੀ ਬੀਬੀ ਆਤਮ ਕੌਰ ਤੇ ਖੇਮ ਕੌਰ ਪਾਸ ਰਹਿਣ ਲੱਗੇ। ਇਕ ਦਿਨ ਰੋਜ਼ ਦੀ ਤਰਹ ਬਾਬਾ ਜੀ ਰਾਤ ਨੂੰ ਪ੍ਰਸ਼ਾਦਾ ਪਾਣੀ ਛੱਕ ਕੇ ਵਿਰਾਜ ਗਏ। ਆਪਣੇ ਕਮਰੇ ਵਿੱਚ। ਅੰਮ੍ਰਿਤ ਵੇਲੇ ਪੰਜ ਵਜੇ ਕਮਰੇ ਵਿੱਚੋਂ ਅਗਨੀ ਬਲਦੀ ਦਿਸ ਆਈ। ਜਦੋਂ ਬੂਹਾ ਖੋਲ੍ਹਿਆ ਤਾਂ ਵੇਖਿਆ ਕਿ ਭੋਇ ਚਾਦਰ ਬਿਛਾ ਕੇ ਸੰਤ ਨਥਾ ਸਿੰਘ ਜੀ ਲੰਮੇ ਪਏ ਹਨ।

ਅਤੇ ਅਗਨੀ ਪੈਰਾ ਵਲੋਂ ਲਾਟ ਬਣ ਕੇ ਸਿਰ ਵੱਲ ਨੂੰ ਆ ਰਹੀ ਹੈ। ਜਦੋਂ ਬੂਹਾ ਖੋਲਿਆ ਤਾਂ ਦੇਖਿਆ ਕਿ ਚਰਨਾਂ ਤੋਂ ਲੈ ਕੇ ਪੱਟ ਤੱਕ ਸੰਸਕਾਰ ਹੋ ਚੁੱਕਾ ਹੈ। ਹਥ ਵਿੱਚ ਫੜੀ ਮਾਲਾ ਅਧੀ ਜੱਲ ਚੁੱਕੀ ਸੀ। ਘਰ ਦਿਆਂ ਨੇ ਕੁਝ ਬਾਲਣ ਤੇ ਘਿਉ ਪਾਣ ਦਾ ਯਤਨ ਕੀਤਾ ਤਾਂ ਉਹ ਲਾਟ ਬੜੇ ਜੋਸ਼ ਨਾਲ ਛੱਤ ਨੂੰ ਜਾ ਲਗੀ। ਉਨ੍ਹ ਨੇ ਲੱਕੜ ਪਿੱਛੇ ਹਟਾ ਲਈ ਇਹ ਕੁਦ੍ਰਤੀ ਕ੍ਰਿਸ਼ਮਾ ਦੇਖਦੇ-ਦੇਖਦੇ ਬਿਨਾਂ ਲਕੜ ਬਿਨਾਂ ਕਿਸੇ ਬਸਤੂ ਸੰਤ ਨੱਥਾ ਸਿੰਘ ਜੀ ਦਾ ਦਾਹ ਸੰਸਕਾਰ ਹੋ ਗਯਾ।

ਇਸ ਸਸਕਾਰ ਨੂੰ ਜੋਗ ਅਗਨੀ ਦੁਆਰਾ ਸਸਕਾਰ ਕਹਿੰਦੇ ਹਨ। ਏ ਪ੍ਰਤੱਖ ਕਰਾਮਾਤ ਹੈ ਗੁਰੂ ਰਾਮ ਸਿੰਘ ਜੀ ਦੇ ਸਿਖਾਂ ਦੀ। ਉਨ੍ਹਾਂ ਪ੍ਰਣ ਕੀਤਾ ਸੀ ਕਿ ਮੈਂ ਕਿਸੇ ਨੂੰ ਆਪਣੀ ਮ੍ਰਿਤ ਦੇਹ ਨੂੰ ਵੀ ਛੂਹਣ ਦਾ ਸਮਾਂ ਨਹੀਂ ਦੇਵਾਗਾ।

ਓਨਾਂ ਨੇ ਉਹ ਪ੍ਰਣ ਪੂਰਾ ਕਰ ਦਿਖਾਇਆ।

[ਤਸਤੀਕ ਮਾਤਾ ਜੋ ਸੰਤ ਪ੍ਰੀਤਮ ਸਿੰਘ ਜੀ ਦੀ ਭਣੇਵੀਂ ਸੰਪੂਰਨ ਕੌਰ ਤੇ ਸੰਤ ਨੱਥਾ ਸਿੰਘ ਜੀ ਦੀ ਦੋਹਤੀ ਜੋ ਛੋਪਰ ਕੋਟੇ ਪ੍ਰਵਾਰ ਸਮੇਤ ਰਹਿੰਦੀ ਹੈ।]

**ਸੰਤਾਂ ਦਾ ਜਨਮ**—ਉਸ ਸਮੇਂ ਦੇ ਰਿਵਾਜ਼ ਅਨੁਸਾਰ ਸੰਤਾ ਦਾ ਜਨਮ ਉਨ੍ਹਾਂ ਦੇ ਨਾਨਕੇ ਘਰ ਪਿੰਡ ਨਾਰਲੀ ਜਿਲਾ ਲਹੌਰ ਸੰਤ ਰਈਸ ਸੰਤ ਬਘੇਲ ਸਿੰਘ ਜੀ ਦੇ ਨਿਵਾਸ ਤੇ ਈਃ ਸਨ ੧੯੯੫ ਹੋਯਾ। ਆਪ ਜੀ ਅੱਠ ਭਾਈ ਤੇ ਦੋ ਭੈਣਾ ਸੰਨ। ੧-ਸੰਤ-ਕੇਹਰ ਸਿੰਘ ੨- ਸੰਤ ਮੇਹਰ ਸਿੰਘ-੩-ਸੰਤ ਅਮਰ ਸਿੰਘ-੪-ਸੰਤ ਰਾਏ ਸਿੰਘ-੫-ਸੰਤ ਦਿਆਲ ਸਿੰਘ ਜੀ-੬-ਸੰਤ ਪ੍ਰੀਤਮ ਸਿੰਘ ਜੀ-੭-ਕਰਤਾਰ ਸਿੰਘ-੮-ਸੰਤ ਨਾਨੂ ਸਿੰਘ ਜੀ ਏਨਾਂ ਦੇ ਪਿਤਾ ਸੰਤ ਨਥਾ ਸਿੰਘ ਜੀ ਬਾਬੇ ਕੇਸਰ ਮੂਹਾਵੇ ਵਾਲਿਆਂ ਦਾ ਏਨਾ ਉਤੇ ਪ੍ਰਭਾਵ ਸੀ।

**ਸਤਿਗੁਰੂ ਹਰੀ ਸਿੰਘ ਜੀ ਦਾ ਵਰ**—ਇਕ ਵਾਰ ਸਤਿ ਗੁਰੂ ਹਰੀ ਸਿੰਘ ਜੀ ਨਾਰਲੀ ਜਿਃ ਲਾਹੌਰ ਦੌਰੇ ਤੇ ਗਏ। ਸੰਤ ਬਘੇਲ ਸਿੰਘ ਜੀ ਦੀ ਬੀਬੀ ਭਾਂਵਾਂ ਦੇਈ ਸੇਵਾ ਕਰਦੀ ਨੇ ਗੁਰੂ ਜੀ ਨੂੰ ਮੱਥਾ ਟੇਕਿਆ ਤਾਂ ਸਤਿਗੁਰੂ ਨੇ ਰਸਨਾ ਤੋਂ ਉਚਾਰਿਆ। ਆ ਨੀਂ ਆ! ਅੱਠ ਭ੍ਰਾਵੀਏ- ਅੱਠ ਪੁਤ੍ਰੀਏ। ਏਹ ਸੁਣ ਬੀਬੀ ਭਾਵਾਂ ਨੇ ਲੱਜਾ ਵਸ ਨੀਵੀਂ ਪਾ ਲਈ। ਏਹ ਸਤਿ ਗੁਰੂ ਜੀ ਦਾ ਅਗੱਮੀ ਵਾਕ ਸੀ। ਸੰਤ ਬਘੇਲ ਸਿੰਘ ਜੀ ਨੇ ਹੱਥ ਜੋੜ ਅਰਜ ਕੀਤੀ ਸੱਚੇ ਪਾਤਸ਼ਾਹ! ਭਾਈ ਇਸ ਦੇ ਝੰਡਾ ਸਿੰਘ, ਚੰਦਾ ਸਿੰਘ, ਸ਼ਾਮ ਸਿੰਘ, ਹਰਨਾਮ ਸਿੰਘ, ਆਦਿ ਅਜੇ ਚੰਗੇ ਹਨ। ਮੇਰੇ ਪਿੱਛੋਂ ਪਤਾ ਨਹੀਂ। ਲੋਕ ਉਕਤੀ ਹੈ।

'ਬਹੁ ਪੁੱਤੀ' ਬਹੁ ਮਿਹਣਾ-ਬਹੁ ਮੀਹ ਕਣ ਘਟੇ'। ਭਾਵੇਂ ਬਹੁਤੇ, ਪੁੱਤ੍ਰਾਂ ਚੋਂ ਕਈ ਹਉਲੇ ਹੋ ਜਾਂਦੇ ਹਨ। ਜੋ ਤੁਸਾਂ ਇਸ ਨੂੰ ਅੱਠ ਪੁੱਤ੍ਰੀ ਦਾ ਬਰ ਦਿੱਤਾ ਹੈ। ਆਪ ਜੀ ਦਾ ਮਹਾ ਵਾਕ ਸਤ ਹੋਣਾ ਹੀ ਹੈ। ਪਰ ਕੀ ਪਤਾ ਕੈਸੇ ਹੋਣ। ਸਤਿ ਗੁਰੂ ਜੀ ਕਿਹਾ, ਜੋ ਇਸ ਦੇ ਅੱਠ ਪੁੱਤ੍ਰ ਹੋਣ ਗੇਂ। ਉਹ ਕੁਦ੍ਰਤੀ ਪੜੇ ਹੋਏ ਤੇ ਸੁਲੱਗ ਹੋਣਗੇ। ਤੇਰੇ ਪੁੱਤ੍ਰਾਂ ਦਾ ਤੈਨੂੰ ਪਤਾ ਹੋਵੇ।

ਬਘੇਲ ਸਿੰਘ ਜੀ ਨੇ ਕਿਹਾ ਮਹਾਰਾਜ਼! ਮੇਰੇ ਪੁੱਤ੍ਰਾ ਵਿੱਚੋਂ ਜੋ ਗੁਰੂ ਕੀ ਰਹਿਣੀ ਵਿਚ ਰਹੇਗਾ ਤੇ ਜਸ ਲਏਗਾ। ਸੋ ਬਾਬਾ ਬਘੇਲ ਸਿੰਘ ਜੀ ਦੇ ਚੰਦਾ ਸਿੰਘ ਜੀ ਤਸੀਲਦਾਰ ਬੜੇ ਚੰਗੇ ਨਾਮਣੇ ਵਾਲੇ ਸਿੰਘ ਹੋਏ ਹਨ। ਉਹ ਬੜੇ ਪਰਉਪਕਾਰੀ ਤੇ ਹਰ ਦਿਲੇ ਅਜੀਜ਼ ਸਨ। [ਜਸ ਜੀਵਨ]

ਉਹ ਡੀਊਟੀ ਤੇ ਜਿਥੇ ਵੀ ਜਾਂਦੇ ਸੀ। ਸ਼ਣ ਕੇਸ਼ ਇਸ਼ਨਾਨ ਕਰ ਭਜਨ ਬਾਣੀ ਕਰਦੇ ਨਾਲ ਗ੍ਰੀਬ ਸਿੱਖਾਂ ਦੀ ਮਨ-ਬਚ-ਕਰਮ ਕਰ ਮਦਦ ਵੀ ਕਰਦੇ। ਏਸੇ ਚੰਦਾ ਸਿੰਘ ਤਸੀਲਦਾਰ ਨੇ ਸਨਖਤ੍ਰੇ ਵਾਲੇ ਪ੍ਰਜਾ ਪਤਿ ਬੇਲਾ ਸਿੰਘ [ਜਿਸ ਦਾ ਪੁੱਤ੍ਰ ਆਤਮਾ ਸਿੰਘ ਸਨਖਤ੍ਰਵੀ ਸੰਪਾਦਕ ਸਤਿ ਜੁਗ] ਦੇ ਪਿਤਾ ਦੇ ਨਾਮ ਜੋ [ਜਠੇਰਿਆਂ ਦੇ ਨਾਮ ਸੀ] ਦੀ ਮਾਲਕੀ ਲਾਈ ਸੀ ਜੋ ਹੁਣ ਵੀ [ਆਤਮਾ ਸਿੰਘ ਸਨਖਤ੍ਰਵੀ] ਦੇ ਪਾਸ ਪਿੰਡ ਅਹੀਆਪੁਰ ਜਿਲ੍ਹਾ ਹੁਸ਼ਿਆਰ ਪੁਰ ਤਸੀਲ ਦਸੂਹਾ ਵਿਚ ਹੈ।

## ❖ ਸੰਤ ਗਿਆਨ ਸਿੰਘ ਜੀ ਜਥੇਦਾਰ ਬੀਰੋਕਿਆਂ ❖ ਦੀ ਮਦਦ॥

ਜਥੇਦਾਰ ਜੀ ਬੜੇ ਗ੍ਰੀਬ ਮਾਂ-ਬਾਪ ਦੇ ਪੁੱਤ੍ਰ ਸਨ। 'ਜੋ ਬਹਾਦ੍ਰ ਸੈਨ'। ਪਿੰਡ ਬਟਾਲੇ ਨਿਵਾਸ ਰਖਦੇ ਤਿੰਨ ਸਾਲ ਪਹਿਲਾਂ ਸੀ ਭੈਣੀ ਸਾਹਿਬ ਵਿਖੇ ਆਪਣੇ ਦਾਮਾਦ ਦੇ ਪਾਸ ਗੁਜਰੇ। ਏਨ੍ਹਾਂ ਨੂੰ ਵੀ ਗ੍ਰੀਬ ਸਿੱਖ ਕੂਕੇ ਦਾ ਪੁੱਤ ਸਮਝ ਕੇ ਪਿਤਾ ਦੇ ਮਰਨ ਪਿੱਛੋਂ ਸਰੀਕਾਂ ਦੇ ਵਿਰੋਧ ਕਰਦਿਆਂ ਵੀ ਕੂਕੇ ਦਾ ਪੁੱਤ ਜਾਣ ਕੇ ਮਦਦ ਕੀਤੀ ਸੀ। ਹਰਨਾਮ ਸਿੰਘ ਜੀ ਦੇ ਪੁੱਤ ਨਾਰਲੀ ਹੀ ਰਹੰਦੇ ਹਨ। ਜੋ ਬੜੇ ਸਾਧੂ ਤੇ ਸੰਤ ਸੇਵੀ ਵੀ ਹਨ।

ਸੰਤ ਸਾਮ ਸਿੰਘ ਜੀ ਦੇ ਸਪੁੱਤ੍ਰ ਬਿਬੇਕਾ ਸਿੰਘ ਜੀ ਬੜੇ ਸਿਦਕ ਭ੍ਰੋਸੇ ਵਾਲੇ ਪ੍ਰਸਿੱਧ ਸਿੱਖ ਸਨ। ਪਰ ਉਹ ਛੇਤੀ ਹੀ ਬੈਕੁੰਠ ਬਾਸੀ ਹੋ ਗਏ ਹਨ। ਏਨ੍ਹਾਂ ਦੇ ਪੁੱਤ੍ਰ ਮਮੇਰੀ ਪਿੰਡ ਵਿੱਚ ਹਨ। ਸਿੱਖੀ ਵੀ ਨਰਮ ਤੇ ਕਾਰੋਵਾਰ ਵੀ ਨਰਮ ਹੀ ਹੈ। ਸੰਤ ਸਾਮ ਸਿੰਘ ਜੀ ਦਾ ਪੁੱਤ੍ਰ ਇਕ। ਸੰਤ ਕ੍ਰਿਪਾਲ ਸਿੰਘ ਜੀ 'ਸ੍ਰੀ ਜੀਵਨ' ਨਗਰ ਨਿਵਾਸ ਰੱਖਦੇ ਹਨ। ਏਹ ਮਹਾਪੁਰਖ ਚੰਗੇ ਗੁਜਾਰੇ ਵਾਲ ਸਾਧ ਸੰਗਤ ਦਾ ਮੇਲੀ ਹੈ। ਦੂਜੇ ਬਾਬਾ ਸੰਤ ਬਘੇਲ ਸਿੰਘ ਜੀ ਪਿੱਛੋਂ ਵੀ ਪਿਤਾ ਪੁਰਖੀ ਨੂੰ ਸੰਭਾਲੀ ਰਖਿਆ ਸ੍ਰੀ ਜੀਊਣ ਸਿੰਘ, ਮਿਰਜਾ ਪੁਰਰਹਿੰਦੇ ਹਨ। (ਚੇਅਰਮੈਨ ਹਰਮੀਤ ਸਿੰਘ ਨਾਰਲੀ ਅਨੁਸਾਰ ਏਹ ਸੰਤ ਜੀ ਦੀ ਮਾਤਾ ਗੁਰਜੀਤ ਕੋਰ ਸ੍ਰੀ ਮਾਤਾ ਜੀਵਨ ਕੋਰ ਜੀ ਦੇ ਭਰਾ ਦੀ ਪੋਤੀ ਸੀ ਰੂੜ ਸਿੰਘ ਹੈ ਓਨ੍ਹਾਂ ਦੀ ਅੰਸ਼। [ਦੇਖੋ ਜਸ ਜੀਵਨ]

## ❖ ੧੦੦-ਸਉ ਸਾਖੀ ਗ੍ਰੰਥ ਦੀ [ਹਥ ਲਿਖਤ] ❖
## ਦੀ ਛਪਾਈ॥

ਜਨਮ— ਸਾਖੀ ਤੇ ਬਾਲੇ ਵਾਲੀ [ਜੀਵਨ ਗੁਰੂ ਨਾਨਕ ਦੇਵ] ਜੀ ਅਤੇ ੧੦੦-ਸੌ ਸਾਖੀ ਪਾ:੧੦ਵੀ॥ ਸਿੱਖ ਮੱਤ ਦੇ ਜਿੰਦ ਜਾਨ ਗ੍ਰੰਥ ਹਨ। ਲਾਹੌਰੀ ਸਿੰਘ ਸਭਾ ਤੋਂ ਪਹਿਲਾਂ ਅਤੇ ਮਗਰਲੇ ਸਮੇਂ ਵਿੱਚ ਏਨਾਂ ਗ੍ਰੰਥਾਂ ਦਾ ਹਿੰਦੂ ਸਿੱਖਾਂ ਵਿੱਚ ਆਮ ਪ੍ਰਚਾਰ ਸੀ। ਮਰਨ ਪਿੱਛੋਂ ਪ੍ਰਾਣੀ ਦੇ ਮਗਰੋਂ ਕ੍ਰਿਆ ਤਕ ਜਨਮ ਸਾਖੀ ਦੀ ਕਥਾ ਰਾਤ ਸੌਣ ਤੋਂ ਪਹਿਲਾਂ ਸਾਰਾ ਪਿੰਡ ਸੁਣਦਾ ਸੀ।

ਏਨਾਂ ਦੋ ਗ੍ਰੰਥਾਂ ਵਿੱਚ ੧੧ਵੇਂ ਅਤੇ ੧੨ਵੇਂ ਦੋ ਗੁਰੂਆਂ ਪ੍ਰਤੀ ਭਵਿੱਖ ਵਾਕ ਸਨ।

੧- ਜਨਮ ਸਾਖੀ ਵਾਲੇ ਵਾਲੀ—ਇਸ ਜਨਮ ਸਾਖੀ ਵਿਖੇ ੧੧ਵੇਂ ਗੁਰੂ ਬਾਲਕ ਸਿੰਘ ਵਾਰੇ ਪੇਸ਼ੀਨ ਹੋਈ ਇਂਝ ਹੈ-

ਜੁਗ ਜੁਗੰਤਰ ਸਤਿ ਗੁਰੂ ਦੂਸਰ ਹੋਆਨ ਹੋਰਾ॥
ਚਉਰਾਸੀ ਜਾਸੇ ਪਹਿਰ ਕੇ ਪਾਛੇ ਹੋਇਆ ਅਲੋਪ॥
ਸਤਰ ਜ਼ਾਮੇ ਭਗਤ ਜਨ ਚਉਦਹਿ ਸਤਿ ਗੁਰੂ ਰਾਇ॥
ਗੁਰੂ ਮੁਖ ਹੋਇ ਸੋ ਮਿਲ ਰਹੈ ਮਨ ਮੁਖ ਮਿਲਹਿ ਸਜਾਇ॥
ਭਰ ਬੇੜੇ ਲੈ ਜਾਹਿਗੇ ਸੰਤ ਜਨਾ ਕੇ ਪੂਰ॥
ਬੇਮੁਖ ਤੁਟੇ ਤੁਟ ਮੂਏ ਸਨ ਮੁਖ ਭਏ ਕਬੂਲ॥
ਗੁਰਮੁਖਿ ਜਿਨੀ ਜਾਣਿਆ ਮਿਟਿ ਗਏ ਆਵਣ ਜਾਣ॥
ਨਾਨਕ ਜਾਤਾ ਖਸਮ ਜਿਨਿ ਆਏ ਤੇ ਪ੍ਰਵਾਣ॥ ੪੮॥

[ਗੋਸਟਿਅ ਜਿਤੇ ਰੰਧਾਵੇ ਦੀ] ਅਜੋਕੇ ਸਮੇਂ ਦੀਆਂ ਪ੍ਰਕਾਸ਼ਤ ਭਾ: ਬਾਲੇ ਵਾਲੀਆਂ ਜਨਮ ਸਾਖੀਆਂ ਵਿੱਚ ਬਦਲ ਕੇ 'ਚੌਦਾਹ ਸਤਿ ਗੁਰੂ ਰਾਇ' ਦੀ ਥਾਂ 'ਦਸ ਸਤਿ ਗੁਰੂ ਰਾਇ' ਕਰ ਦਿੱਤਾ ਗਯਾ ਹੈ।

੨-'ਤੇ ਬਚਾ ਅਜਿਤਿਆ ਤੈ ਜੋ ਪੁਛਿਆ ਹੈ ਕਿ ਕਿਉ ਕਰ ਵਰਤਾਰਾ ਵਰਤੇਗਾ ਸੋ ਭਾਈ ਜਬ ਦਸਮਾ ਜਾਮਾ ਹੋਵੇ ਗਾ ਤੇ ਯਾਰਵਾ ਗੁਪਤ ਵਰਤੇਗਾ ਤਿਸ ਤੇ ਪਿਛੇ ਆਪੋ ਆਪਣੀ ਹੋਇ ਕਰ ਵਰ ਤੇ ਗੀ ਅਤੇ ਕੋਈ ਕਿਸੇ ਕਉ ਬਦੇਗਾ ਨਾਹੀ ਤੇ ਸਿਖੀ ਐਸੀ ਚਲੇਗੀ ਜੋ ਮਨ ਭਾਵਦੀ ਕਰਨਗੇ ਅਤੇ ਕਿਤਨੇ ਹੀ ਪੰਥ ਗੁਰੂ ਕੇ ਘਰ ਵਿੱਚੋਂ ਨਿਕਲਨ ਗੇ। ਐਸੀ ਕਲਾ ਵਰਤੇਗੀ ਕਿ ਜੈਸੇ ਇਕ ਬਾਪ ਕੇ ਬੇਟੇ ਹੋਣ ਤੇ ਕੋਈ ਕਿਸੇ ਨਾਲ ਵਰਤੇਗਾ ਕੋਈ ਕਿਸੇ ਨਾਲ ਵਰਤੇਗਾ॥ ਸਲੋਕ"

"ਗੁਰ ਚੇਲੇ ਰਹਿ ਰਾਸ ਹੈ ਅੰਤਰ ਦੇਖੇ ਦੋਹਿ॥

ਸੁਆਗੀ ਹਰਿ ਪ੍ਰਭ ਹੋਇਆ ਨਹੀ ਮਿਲਾਵਾ ਤੋਹਿ"॥ ਤਿਸ ਕਾ ਪ੍ਰਮਾਰਥ॥

ਭਾਈ ਅਜਿੱਤਿਆ ਬਾਰਵਾਂ ਜਾਮਾ ਜਦ ਗੁਰੂ ਹੋਵੇਗਾ ਨਿਰਲੰਭ ਸਭ ਤੇ ਨਿਆਰਾ ਨਿਰਲੇਪ ਸਭ ਦੁਨੀਆਂ ਤੇ ਨਿਆਰਾ ਰਹੇਗਾ ਅਤੇ ਆਪ ਕੋ ਜਣਾਵੇ ਗਾ ਨਹੀ ਅਉਰ ਨਿਰਮੋਹ ਹੋਵੇਗਾ ਅਤੇ ਆਸਰਾ ਲਏਗਾ ਸੋ ਇਕ ਅਕਾਲ ਪੁਰਖ ਕਾ ਲਏਗਾ ਤੇ ਤਿਸ ਕੋ ਕੋਈ ਲਖਨਾ ਸਕੇਗਾ। ਸੂਲੀ ਸ਼ਬਦ ਉਚਰੀਏਗਾ ਅਉਰ ਸ਼ਬਦ ਕਮਾਇਗਾ ਅਰ ਜੋ ਸਿੱਖ ਹੋਣਗੇ ਤਿਨਾਂ ਕਉ ਭੀ ਸ਼ਬਦ ਹੀ ਦਸੇਗਾ ਅਰ ਤਿਸ ਕੇ ਆਸਰੇ ਮਾਰਗ ਚਲੇਗੇ ਇਸ ਕਰਕੇ ਜਗਤ ਮੈ ਜੈ ਕਾਰ ਹੋਵੇਗਾ ਅਤੇ ਉਸਤਤਿ ਹੋਵੇਗੀ। ਅਰਜਹਾਂ ਤਕ ਕੋਈ ਸਿੱਖ ਭੰਨਾਂ ਤੁਟਾ ਹੋਵੇਗਾ ਸੋ ਸੱਭ ਉਸ ਕੀ ਪੈਰੀ ਆ ਪੈਣਗੇ ਸੋ ਨਵੇਂ ਸਿਰੇ ਤੇ ਸਿੱਖ ਹੋਣਗੇ ਅਤੇ ਉਨ ਕਉ ਬਖਸ਼ ਕਰ ਗੁਰੂ ਬੋਹਿਥਾ ਹੋਵੇਗਾ ਅਤੇ ਜੋ ਸਿਖ ਹੋਵੇਗਾ ਸੋ ਉਹ ਜਹਾਜ ਉਪਰ ਚੜ ਕਰ ਪਾਰ ਹੋਵੇਗਾ"।

**[ਦੇਖੋ ਜਨਮ ਸਾਖੀ ਛਾਪਕ ਮਹਿਬੂਰ ਅਲੀ ਸੰ: ਨਾਨਕ ਸ਼ਾਹੀ ੪੨੧ ਈ: ੧੯੪੭] [ਦੂਜਾ ਗ੍ਰੰਥ ੧੦੦ ਸਾਖੀ] ਪਾਤਸ਼ਹੀ ੧੦] ਏਹ ਗ੍ਰੰਥ ਵੀ ਸਤਿਗੁਰੂ ਰਾਮ ਸਿੰਘ ਪਾ: ੧੨ਵੀਂ ਦੇ ਪੂਰਣ ਗੁਰੂ ਹੋਣ ਵਾਰੇ ਪੇਸ਼ੀਨ ਗੋਈਆਂ ਹਨ।**

**ਸਾਖੀ ੧੫-੫੧ ? ਆਦਿ ਵਿਚ ਨਿਮਨ ਪ੍ਰਮਾਣ ਹਨ-**

**੧- ਉਠਹਿ ਰਾਮ ਸਿੰਘ ਦੂਲੋ। ਪਟ ਦੇ ਸਭ ਰਾਜਨ ਕੋ ਮੂਲੋ।**

**੨- ਰਾਮ ਸਿੰਘ ਉਚ ਨੀਚਨ ਡਰੈ॥ ਅਵਨੀ ਏਕ ਰਉਂਦੀ ਕਰੈ॥**

**ਸਿਘਨ ਦਲ ਪਤਿ ਪਾਛੇ ਰਾਖੈ॥ ਅਸੁਰਨ ਮਾਰ ਰਾਜ ਰਸ ਚਾਖੈ॥**

**ਉਠਹਿ ਦੇਸ ਰਖਨ ਕੋ ਦੂਲੋ। ਪਟ ਕੇ ਸਭ ਰਾਜਨ ਕੇ ਸੂਲੋ॥**

**ਬਾਢੀ ਸੁਤ ਗੁਰ ਕਹੀਐ ਜੋਈ॥ ਸਮਕਲਾ ਤੇ ਪ੍ਰਗਟ ਹੋਈ॥**

**ਰਾਮ ਸਿੰਘ ਮੇਰੋ ਹੋਇ ਨਾਸਾ॥ ਬਾਢੀ ਸੁਤ ਭੈਣੀ ਕੋ ਧਾਮਾ॥**

**ਤਹ ਮੈ ਰਾਮ ਸਿੰਘ ਮਮਸਾਰਾ॥ ਦੇਸ ਮਾਲਵੇ ਮਹਿ ਅਵਤਾਰਾ॥**

**ਰਿਲ ਪੁਰ ਬੀਜ਼ ਬਾਢੀ ਸੁਤ ਹੋਈ॥ ਬਲੂਆ ਰਾਜ ਕਰੇਗਾ ਸੋਈ॥**

ਇਤ ਆਦਿ ਪ੍ਰਮਾਣ ਹਨ ਜੋ ਗੁਰੂ ਰਾਮ ਸਿੰਘ ਜੀ ਦੀ ਗੁਰਿਆਈ ਦੀ ਸਾਖੀ ਭਰਦੇ ਹਨ। ਜੋ ਸ੍ਰਕਾਰ ਅੰਗ੍ਰੇਜ਼ੀ ਅਤੇ ਉਸ ਦੇ ਬੂਟ ਚੱਟੂ ਸਿੰਘ ਸਭੀਏ ਵਿਦੁਆਨਾ ਨੂੰ ਫੁਟੀ ਅੱਖਵੀ ਨਹੀਂ ਸੁਖਾਂਦੇ ਹਨ। ਏਸ ਲਈ ਇਸ ਸੱਚੇ-ਸੁੱਚੇ ਗ੍ਰੰਥਾਂ ਤੇ ਪਾਬੰਦੀ ਲਾ ਦਿਤੀ ਸਰਕਾਰ ਨੇ। ਅਤੇ ਗੁਰੂ ਬਾਲਕ ਸਿੰਘ ਜੀ ੧੧ਵੇਂ ਗੁਰੂ ਤੇ ੧੨ਵੇਂ ਗੁਰੂ ਰਾਮ ਸਿੰਘ ਬਾਰੇ ਦਿਤ ਸਿੰਘ ਚਮਰੇਟੇ

[ਰਵੀ ਦਾਸ ਕੁਲ ਭੂਸ਼ਨ] ਤੋਂ ਨਕਲੀ ਸਿੱਖ ਪ੍ਰਬੋਧ ਲਿਖਾਯਾ ਜਿਸ ਵਿਚ ਨਿਮਨ ਸਬਦ ਧਿਆਨ ਜੋਗ ਹਨ:-

'ਗੁਰੂ ਗ੍ਰੰਥ ਹੈ ਗੁਰੂ ਤੁਮਾਰਾ, ਪਿਤਾ ਦਸਮ ਗੁਰ ਆਹੀ॥
[ਦੇਖੋ ਨਕਲੀ ਤਾਂ ਤੇ ਕਰੋ ਨ ਕੋਈ ੧੧-੧੨-੧੩ ਪਾਤਸ਼ਾਹੀ॥

(ਨਕਲੀ ਸਿੱਖ ਪ੍ਰਬੋਧ)

ਫਿਰ ਸਰਕਾਰ ਨੇ ਐਲਾਨ ਕੀਤਾ ਕਿ ਜੋ ਸਿੱਖ ੧੦੦ ਸਾਖੀ ਲਿਆ ਕੇ ਦਏ ਉਸ ਨੂੰ ਬੜੇ ਸਤਕਾਰ ਸਹਿਤ ਇਨਾਮ ਦਿਤਾ ਜਾਏਗਾ।

ਫੇਰ ਘਰਾਂ ਦੀ ਤਲਾਸ਼ੀ ਸਮੇਂ ਜਿਦੇ ਪਾਸੋਂ ਬ੍ਰਾਮਦ ਹੁੰਦੀ ਉਸ ਨਾਲ ਸਖਤੀ ਕੀਤੀ ਜਾਂਦੀ। ਇਸ ੧੦੦ ਸਾਖੀ ਨੂੰ ਸਭ ਤੋਂ ਪਹਿਲਾਂ ਹਥ ਲਿਖਤ ਤੋਂ ਪਥਰ ਦੇ ਛਾਪੇ 1 ਤੋਂ ਸ੍ਰੀ ਸੰਤ ਨੱਥਾ ਸਿੰਘ ਦੇ ਸਪੁੱਤ੍ਰ ਤੇ ਸੰਤ ਪ੍ਰੀਤਮ ਸਿੰਘ, ਸੰਤ ਦਇਆ ਸਿੰਘ ਚੇਲੇ ਕੇਆਂ ਨੇ ਸੰਤ ਜਵਾਹਰ ਸਿੰਘ ਖਯਾਲਾ ਦੇ ਸਹਿਯੋਗ ਨਾਲ ਛਪਾਈ ਸੀ। 'ਸੰਤ ਪ੍ਰੀਤਮ ਸਿੰਘ ਜੀ ਚੇਲੇ ਕੇ' ਦੇ ਤਾਯਾ ਜੀ ਸੰਤ ਕੇਹਰ ਸਿੰਘ ਜੀ ਭ੍ਰਾਤਾ ਜੀ ਓਨੀ ਦਿਨੀ 'ਹੋਤੀ ਮਰਦਾਨ' ਵਿਖੇ ਕਰਮਚਾਰੀ ਸਨ। ਏਨਾਂ ਨੇ ਫੌਜਾਂ ਵਿਚ ਵੰਡਣ ਦੀ ਸੇਵਾ ਕੀਤੀ। ਸਰਕਾਰ ਨੂੰ ਜਦ ਪਤਾ ਲੱਗਾ ਕਿ ਕਿ ਕੇਹਰ ਸਿੰਘ ਕੂਕਾ ਹੈ ਤਾਂ ਸਰਕਾਰ ਨੇ ਏਨਾਂ ਨੂੰ ਨੋਕ੍ਰੀਓ ਬਰਖਾਸਤ ਕਰ ਦਿੱਤਾ ਸੀ।

ਅਤੇ ਸੌ ਸਾਖੀ ਗ੍ਰੰਥ ਤੇ ਪਾਬੰਦੀ ਲਾ ਦਿੱਤੀ ਸੀ। ਓਦੋਂ ਤੋਂ ਲੈਂਕੇ ਸਨ। ੧੯੪੭ ਈ: ਤਕ ਜੁਰਮ ਸੀ। ਜਿਸ ਦੀ ਸਜਾ ਦਿਤੀ ਜਾਂਦੀ ਸੀ। ਏਹ ਸ਼੍ਰੇਅ ਸੰਤ ਪ੍ਰੀਤਮ ਸਿੰਘ ਜੀ ਮਹਾਰਾਜ ਨੂੰ ਜਾਂਦਾ ਹੈ।

## ❖ ਸੰਤ ਪ੍ਰੀਤਮ ਸਿੰਘ ਜੀ ਦਾ ਘਰ ਤਿਆਗ॥ ❖

ਕਹਾਵਤ ਹੈ :-

ਜਿਨ੍ਹਾਂ ਨੂੰ ਲੱਗੇ ਪ੍ਰੇਮ ਤਮਾਚੇ ਉਹ ਘਰ ਦੇ ਕੰਮੋਂ ਗਈ ਆਂ॥
ਲੈਹਣਾ ਦੇਣਾ ਵਿਸਰ ਗਯਾ ਤੇ ਖੂਹ ਵਿੱਚ ਪਈਆਂ ਵਹੀਆਂ॥

ਸੰਤ ਜੀ ਇਕ ਸਰਦੇ ਪੁੱਜਦੇ ਘਰ ਦੇ ਨੌਂ ਨਿਹਾਲ ਸਨ। ਮਾਪਿਆਂ ਨਾਮ 'ਪ੍ਰੀਤਮ' ਜਿਸ ਦਾ ਅਰਥ ਹੈ। ਪ੍ਰੀ-ਤਮ 'ਗੂੜਾ ਪਿਆਰ' ਸੰਤਾਂ ਦਾ ਵੀ ਪਿਆਰ ਗੂੜਾ ਸੀ ਆਪਣੇ ਪ੍ਰੀਤਮ ਪਿਆਰੇ ਨਾਲ ਜਿਸ ਦੇ ਵੈਰਾਗ ਵਿਚ ਪ੍ਰੀਤੀ ਲਗੀ ਰਹੰਦੀ। ਇਸ ਪ੍ਰੀਤਮ ਨੇ ਆਪਣੇ ਮਾਪਿਆਂ ਦੀ ਆਸਾਂ ਉਮੀਦਾਂ ਤੋਂ ਬਾਜ਼ਿਆਂ ਰਹਿਣ ਦਿੱਤਾ।

ਹਰ ਮਾਂ ਪੁੱਤ ਦੇ ਜਨਮ ਸਮੇਂ ਪ੍ਰਸੂਤ ਦੀ ਪੀੜਾ ਨੂੰ ਝਲ ਕੇ ਇਕ ਆਸ ਨੂੰ ਜਨਮ ਦੇਂਦੀ ਹੈ ਕਿ ਏਹ ਨਵ ਜਾਤ ਬੱਚਾ ਹੈ। ਮੈਂ ਇਸ ਨੂੰ ਪਾਲ-ਪੜਾ

ਕੇ ਇਕ ਅਛਾ ਐਜੂ ਕੇਟਿਡ ਕਰ ਕੇ ਇਸ ਦੀ ਸ਼ਾਦੀ ਕਰਾਂਗੀ ਅਤੇ ਏਹ ਇਕ ਨਵ ਵਿਆਹੀ ਬਹੁਟੀ ਲੈ ਕੇ ਸੋਹਾਗ ਦੇ ਲਾਲ ਬਸਤ੍ਾਂ ਵਿਚ ਸਜ਼ੀ ਨੂੰ ਲੈ ਕੇ ਮੇਰੇ ਬੂਹੇ ਖੜਾ ਹੋਇਆ ਅਤੇ ਮੇਰੀਆਂ ਹਮ ਜੋਲਣਾ ਦਾ ਲੋਕ ਗੀਤ ਮੈਂ ਸੁਣਾਂਗੀ :-

**'ਪਾਣੀ ਵਾਰ ਬੱਨੇ ਦੀਏ ਮਾਏ ਬੰਨਾਂ ਤੇਰਾ ਬਾਰ ਖੜਾ॥ ਨਾਲ ਖੜੇ ਨੇ ਚਾਚੇ ਮਾਮੇ ਤਾਏ, ਬੱਨਾ ਤੇਰਾ ਬਾਹ ਖੜਾ ਪਾਣੀ ਵਾਰ ਬੰਨੇ ਦੀਏ ਮਾਏ ਬੰਨਾ ਤੇਰਾ ਬਾਹਰ ਖੜਾ ਸੋਭਾ ਖਟ ਕੁੜਮਾ। ਘਰੋ ਆਏ' ਬਨਾ ਤੇਰਾ ਬਾਹਰ ਖੜਾ।**

ਸੰਤਾ ਵੈਰਾਗ ਬੱਸ ਮਾਂ ਦੀ ਏਹ ਆਸ ਵੀ ਪੂਰੀ ਨਹੀਂ ਕੀਤੀ। ਚੜਦੀ ਜੋਆਨੀਂ ਦੇ ਸਾਲਾਂ ਵਿੱਚ ਹੀ ਪਿੰਡ ਖੋਹਾਲਾ ਦੇ ਨਿਰਮਲੇ ਮਹਾਤਮਾ ਤੋਂ ਪੰਜਾਬੀ ਪੜ ਕੇ ਪੰਜ ਗ੍ੰਥੀ-ਬਾਈ ਵਾਰਾਂ- ਭਗਤ ਬਾਣੀ-ਵਾਰਾਂ ਭਾ: ਗੁਰਦਾਸ ਅਤੇ ਆਦਿ ਗ੍ੰਥ ਸਾਹਿਬ ਜੀ ਦਾ ਪਾਠ ਅਤੇ ਦਸਮ ਗ੍ੰਥ ਸਾਹਿਬ ਦੇ ਅਰਥਾਂ ਸਹਿਤ ਸਿਖਿਆ।

**ਨਾਲ ਵੇਦਾਂਤ ਗ੍ੰਥ ਸਾਰ ਕੁਤਾਵਲੀ-ਭਾਰ ਸਿਮ੍ਰਿਤ-ਅਧਿਆਤਮ ਪ੍ਰਕਾਸ਼-ਜੈਮਨੀ ਅਸਮੇਧ-ਜੋਗ ਬਸ਼ਿਸ਼ਟ-ਰਾਮਾਇਣ-ਮਹਾਂ ਭਾਰਤ-ਦੋਵੇਂ-ਵੈਰਾਗ ਸ਼ਤਕ-ਬਾਲਮੀਕੀ ਰਾਮਾਇਣ ਆਦਿ।**

ਅਰਥਾਂ ਸਹਿਤ ਪੜੇ। ਇਕ ਤਾਂ ਸੰਤਾਂ ਦੀ ਵਿਰਤੀ ਪਹਿਲਾਂ ਹੀ ਆਮ ਮੁੰਡਿਆਂ ਵਰਗੀ [ਗ੍ਰਿਸਤ] ਕਰਨ ਦੀ ਨਹੀ ਸੀ। ਦਿੱਤੀ ਵਿਦਿਆ ਨੇ ਪਰਉਪਕਾਰੀ ਕਰ ਕਬੀਰ ਜੀ ਨੇ ਭਾਰਤੀ ਯੁਵਕ ਦਾ ਮਾਰਗ ਦਰਸ਼ਨ ਕਰਦੇ ਸ਼ਲਾਹ ਦਿੱਤੀ ਸੀ ਕਿ ਸੰਸਾਰ ਸਾਗਰ ਤੋਂ ਪਾਰ ਹੋਣ ਦੇ ਦੋ ਰਾਹ ਦਸੇ ਹਨ। ਇਕ ਗ੍ਰਿਸਤ ਮਾਰਗ ਤੇ ਦੂਜਾ ਵਿਰੱਕਤ ਮਾਰਗ ਪਰ ਨਿਮਨ ਤ੍ਰੀਕੇ ਨਾਲ:-

**ਕਬੀਰ ਜਉ। ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਕਰੁ ਬੈਰਾਗੁ॥**
**ਬੈਰਾਗੀ ਬੰਧਨੁ ਕਰੈ ਤਾਂ ਕੋ ਬੋਡ ਅਭਾਗਾ॥ ੨੪੩॥**

ਪਰ ਸੰਤਾਂ ਨੇ ਨਿਰਬ੍ਰਿਤੀ ਮਾਰਗ ਅਪਨਾਯਾ ਤੇ ਉਸ ਨੂੰ ਬਾਖੂਬੀ ਨਿਵਾਂਜਯਾ। ਇਸ ਦੇ ਨਾਲ

**ਵਿਦਿਆ ਵੀਚਾਰੀ ਤਾਂ ਪਰਉਪਕਾਰੀ (ਪੰ: ੩੫੬)**

ਵਾਲੀ ਹੋ ਗਈ। ਹੁੰਣ ਸੰਤਾਂ ਦੀ ਆਯੂ ਕੋਈ ੨੫-ਪੰਜੀ ਸਾਲ ਦੀ ਹੋ ਗਈ ਸੀ। ਏਹ ਆਯੂ ਮੁੰਡਿਆਂ ਦੀ ਸ਼ਾਦੀ ਦੀ ਹੁੰਦੀ ਹੈ।

ਪਰ ਜੇਹੜੇ 'ਪ੍ਰੀਤਮ' ਪ੍ਰੀਤਮ ਦੇ ਪਯਾਰੇ ਹੁੰਦੇ ਹਨ। ਉਹ ਮਾਂ ਦੀ ਉਤਲੀ ਆਸ ਪੂਰੀ ਨਹੀਂ ਕਰ ਸਕਦੇ ਕਿਉਂਕਿ ਉਨ੍ਹਾਂ ਦਾ ਵਿਆਹ ਆਪਣੇ ਪ੍ਰੀਤਮ ਨਾਲ ਹੋ ਚੁੱਕਾ ਹੁੰਦਾ ਹੈ। ਏਵੇਂ ਹੀ ਸੰਤ ਪ੍ਰੀਤਮ ਸਿੰਘ ਜੀ ਦਾ ਵਿਆਹ

ਆਪਣੇ ਪ੍ਰੀਤਮ ਗੁਰੂ ਨਾਨਕ ਸਰੂਪ ਸਤਿ ਗੁਰੂ ਪ੍ਰਤਾਪ ਸਿੰਘ ਜੀ ਨਾਲ ਹੋ ਚੁੱਕਾ ਸੀ।

ਜਿਵੇਂ ਇਕ ਸੋਹਾਗਣ ਸੋਆਣੀ ਸਾਰੀ ਉਮਰ ਆਪਣੇ ਪਿਆਰੇ ਪਤੀ ਦੀ ਸੇਵਾ ਵਿੱਚ ਗੁਜਾਰਦੀ ਹੈ। ਏਵੇਂ ਹੀ ਸੰਤ ਪ੍ਰੀਤਮ ਸਿੰਘ ਜੀ ਨੇ ਆਪਣੇ ਪਤੀ ਪ੍ਰਮੇਸ਼ਰ ਸਰੂਪ ਸਤਿ ਗੁਰੂ ਪ੍ਰਤਾਪ ਸਿੰਘ ਜੀ ਨਾਲ ਗੁਜਾਰੀ। ਜਿੱਥੇ ਉਹ ਗੁਰੂ ਜੀ ਦੇ ਚੌਰ ਦੀ ਸੇਵਾ ਕੀਤੀ। ਓਥੇ ਸਤਿ ਗੁਰੂ ਜੀ ਦੇ ਅੰਤਮ ਸਸਕਾਰ ਸਮੇਂ ਦੀ ਅਰਦਾਸ ਕਰਨ ਦਾ ਸੁਭਾਗ ਭੀ ਸੰਤਾਂ ਨੂੰ ਪ੍ਰਾਪਤ ਹੋਯਾ ਸੀ। ਇਸ ਨੂੰ ਕਬੀਰ ਨੇ ਕਿਹਾ ਹੈ:-

**ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ॥**
**ਹੀਰਾ ਕਿਸਕਾ ਬਾਪੁਰਾ ਪੁਜਹਿ ਨਾ ਰਤਨ ਕਰੋੜਿ ॥ ੧੫੩॥**
**(ਪੰ: ੧੩੭੨)**

**ਸਭਿ ਗੁਰੂ ਤੋਂ ਬਿਨਾਂ ਸੰਤਬਣ ਹੀ ਨਹੀਂ ਸਕਦਾ॥**
**ਜੈਸੇ ਮਾਤ-ਪਿਤਾ ਬਿਨ ਬਾਲ ਨ ਹੋਈ॥**
**ਬਿੰਬ ਬਿਨ ਕੈਸੇ ਕਪਰੇ ਧੋਈ॥ (ਪੰ: ੮੭੨)**

ਭਾਵ ਮਾਤ-ਪਿਤਾ ਦੇ ਮਿਲਾਪ ਤੋਂ ਬਿਨਾਂ ਪੁੱਤ੍ਰ ਨਹੀਂ ਹੋ ਸਕਦਾ। ਏਵੇਂ ਦੇਹ ਧਾਰੀ ਗੁਰੂ ਤੇ ਉਸ ਦੀ ਕ੍ਰਿਪਾ ਤੋਂ ਬਿਨਾਂ ਸੰਤ ਹੋ ਹੀ ਨਹੀਂ ਸਕਦਾ। ਕਿਸੇ ਅੰਤਸ਼ ਕਰਨ ਤੋਂ ਰਹਿਤ [ਜੜ ਬਸਤੂ] ਦੀ ਉਪਾਸਨਾ ਕਰਨ ਵਾਲਾ ਸਾਧੂ ਨਹੀਂ ਹੋ ਸਕਦਾ।

**ਪਾਥਰੁਲੇ ਪੂਜਹਿ ਮੁਗਧ ਗਵਾਰ॥ (ਪੰ: ੫੫੬)**

ਐਸੇ ਸਾਧੂ ਨੂੰ ਸੰਧਕ ਕਿਹਾ ਹੈ :— **ਸੰਧਿਕ ਹਿਸਾਧ ਨਹੀਂ ਕਹੀਓ॥**
**(ਪੰ: ੮੫੬)**

ਐਸੇ ਸੰਧਕ ਸਾਧੂ ਦਾ ਵੇਖਾਵੇ ਮਾਤਰ ਪ੍ਰਭਾਵ ਤਾਂ ਬੜਾ ਹੁੰਦਾ ਹੈ। ਪਰ ਅੰਤ ਬਹੁਤ ਬੁਰਾ ਹੁੰਦਾ ਹੈ :-

**ਭੇਖ ਦਿਖਾਇ ਜਗਤ ਕੇ ਲੋਗਨ ਕੋ ਬਸ ਕੀਨ॥**
**ਅੰਤ ਕਾਲ ਕਾਤੀ ਕਟਿਓ ਬਾਸ ਨਰਕ ਮੋਲੀਨ॥**

ਐਸੇ ਭੇਖੀ ਸੰਤ ਕਦੋ ਤੇ ਕਿਵੇਂ ਬਣਦੇ ਹਨ ਤੁਲਸੀ ਦਾਸ ਲਿਖਦੇ ਹਨ—

**ਨਾਰਿਮਰੀ ਅਰ ਸੰਪਦਾਨਾਮੀ। "ਮੂੰਡ ਮੁਡਾਏ ਭਏ ਸੰਨਿਆਸੀ।**
**ਮੂੰਡ ਮੂੰਡਾਏ ਕੇ ਤੀਨ ਗੁਣ ਸਿਰ ਕੀ ਮਿਟਜੈ ਖਾਜ॥**
**ਖਾਨੇ ਕੋ ਅੱਛਾ ਮਿਲੇ ਲੋਗ ਕਹੈ ਮਹਾਰਾਜ"॥**

## ❖ ਇਕ ਬਨੌਟੀ ਸੰਤ ਦੀ ਮਸਾਲ ❖

ਇਕ ਮਣੀ ਸਿੰਘ ਨਾਮ ਦਾ ਸੰਤ ਸੀ ਜੋ ਕਿਸੇ ਸਾਧੂ ਸੰਤ ਤੋਂ ਨਹੀਂ ਸੀ ਵਰੋਸਾਇਆ ਸਗੋਂ ਆਪਣੇ ਆਪ ਸੰਤ ਬਣਿਆ ਸੀ। ਪਿੱਛੋਂ ਇਕ ਅਰੋੜ ਬੰਸੀ ਵਪਾਰੀ ਸ. ਹਰੀ ਸਿੰਘ ਦਾ ਬੇਟਾ ਪਿਛੋਂ ਲਾਲੇ ਮੂਸੇ ਦਾ ਸੀ। ਡੀਲ ਡੌਲ ਬੜੀ ਮੋਟੀ ਤਾਜ਼ੀ ਦਾ ਮਾਲਕ ਅਨਪੜ ਤੇ ਦੂਜਾ 'ਮਲਕ ਭਾਗੋ' ਸੀ। ਸੁਖਮਨੀ ਸਾਧਾਰਨ ਜੇਹੀ ਪੜ ਲੈਂਦਾ ਸੀ। ਹਰ ਰੋਜ ਰਾਤ ੧ ਵਜੇ ਸੁਖਨੀ ਪੜਦਾ। ਦਰਸ਼ਨੀ ਡਿਓੜੀ ਦੇ ਅਗੇ। ਪਾਲਕੀ ਆਣ ਤਕ। ਸ਼ਰਦਾ ਇਡੀ ਕਿ 45 ਸਾਲ ਹਰਮਿੰਦਰ ਸਾਹਿਬ ਦੇ ਪ੍ਰਸ਼ਾਦ ਦਾ ਦੇਸੀ ਘਿਓ ਦੀ ਥਾਂਵੇਂ ਡਾਲਡਾ ਪ੍ਰਹੁਚਾਂਦਾ ਰਿਹਾ ਸੀ। ਅਜੋਕਾ ਘਰ-ਘਰ ਸੁਖਮਨੀ ਪਾਠ ਕਰਨ ਦੇ ਟੋਲਿਆਂ ਦੀ ਕਾਇਮੀ ਉਸ ਨੇ 1965 ਦੀ ਜੰਗ ਸਮੇਂ ਚਾਲੂ ਕਰਨ ਦਾ ਮੋਢੀ ਸੀ-ਐਸੇ ਸੰਤਾਂ ਲਈ ਵਾਕ ਹੈ-

**ਸੰਧਿਕ ਤੋਹਿ ਸਾਧ ਨਹੀ ਕਹੀਐ।**

**ਮਤ ਘਾਲਹੁ ਜਮ ਕੀ ਖਬਰੀ॥**

ਪਰ ਸਾਡੇ ਸੰਤ ਬਾਲਜਤੀ ਸੰਤ ਪ੍ਰੀਤਮ ਸਿੰਘ ਜੀ ਅਲੋਕਿਕ ਸਨ।

ਓਨ੍ਹਾਂ ਉਤੇ ਨਿਮਨ ਪ੍ਰਮਾਣ ਢਕਦੇ ਸਨ :- ਸੰਤ ਜੀ ਨੇ ਗੁਰੂ ਘਰ ਨੂੰ ਆਪਣਾ ਘਰ [ਸ੍ਰੀ ਭੈਣੀ ਸਾਹਿਬ ਨੂੰ ਆਪਨਾ ਘਰ ਸਮਝਿਆ ਸੀ ਕਿਉਂ ਕਿ ਓਨਾ ਪੜਿਆ ਸੀ :-]

**ਛਡਾ ਡੇਰਾ ਏਹੁ ਨਹੀਂ ਜਹ ਡੇਰਾ ਤਹ ਜਾਨ"॥**

**ਓਆ ਡੇਰਾ ਕਾ ਸੰਜਮੋਂ ਭੁਗਰ ਕੈ ਸਬਦਿ ਪਛਾਨੁ॥ (ਪੰ: ੨੫੬)**

ਸੰਤ ਜੀ ਚੰਗਾ ਪਦਾਰਥ ਕਦੇ ਅਤੇ ਸੋਹਣੇ ਸੁਥਰੇ ਕਮਰੇ ਵਿਚ ਰਹਿੰਦੇ ਓਹ ਨੇ ਇਸ ਗੁਰੂ ਵਾਕ ਅਨੁਸਾਰ ਕਰਦੇ ਹਨ :-

**ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ॥ ਤਿਸ ਠਾਕੁਰ ਕੋ ਰਖੁਮਨ ਮਾਹਿ॥**

**ਜਿਹ ਪ੍ਰਸਾਦਿ ਬਸਹਿ ਸੁਖਮੰਦਰਿ॥ ਤਿਸਹਿ ਧਿਆਇ ਸਦਾ ਮਨ ਅੰਦਰਿ॥**

**ਜਿਹ ਪ੍ਰਸਾਦਿ ਪਾਟ ਪਟੰਬਰ ਹੰਢਾਵਹਿ॥**

ਸੰਤ ਜੀ ਬਹੁਤ ਵਧੀਆ ਵਯਕਿਤਿਤਵ ਦੇ ਮਾਲਕ ਸਨ। ਦੋ ਸਮੇਂ ਦੇ ਇਸ਼ਨਾਨੀ ਸਨ। ਆਠ ਪਹਰ। ਉਦਕ ਇਸਨਾਨੀ॥ (ਪੰ: ੩੯੩) ਬਸਤਰ ਪਖਾਲਿ ਪਖਾਲੇ ਕਾਇਆ ਆਪੇ ਸਜੰਮਿ ਹੋਵੈ॥ (ਪੰ: ੧੩੯)

ਬਿਨਾਂ ਭੇਟਾਂ ਤੋਂ ਪਾਠ ਕਰਨੇ—ਵਿਦਿਆ ਪੜਨ ਦੇ ਅਸਰ ਨਾਲ ਸੰਤ ਪੂਰਣ ਵੈਰਾਗੀ ਹੋ ਚੁੱਕੇ ਸਨ। ਪਿੰਡ ਪੁਤਲੀ ਦੇ ਇਕ ਪ੍ਰਵਾਰ ਨੇ ਸੰਤਾਂ ਤੋਂ

ਪਾਠ ਕਰਵਾਇਆ ਤਾਂ ਉਨ੍ਹਾਂ ਨੇ 5 ਰੁਪਏ ਨਾਲ ਇਕ ਰੇਜਾ [ਖਦ੍ਰ ਦਾ ਟੋਟਾ] ਭੇਟ ਕੀਤਾ ਤਾਂ ਸੰਤਾਂ ਇਹ ਕਹਿੰਦਿਆਂ ਕਿ ਤੁਸੀਂ ਮੇਰੀ ਅਨ ਪਾਣੀ ਛਕਾਣ ਦੀ ਸੇਵਾ ਕੀਤੀ ਹੈ।

ਅਤੇ ਮੈਂ ਤੁਹਾਨੂੰ ਪਾਠ ਕਰ ਦਿੱਤਾ ਤਾਂ ਇਸ ਵਿੱਚ ਇਸ ਦੋਵਾਂ ਦਾ ਹੀ ਭਲਾ ਹੈ। ਏਹ ਵਾਰਤਾ 'ਪਿੰਡ ਛੋਟੀ ਪੁਤਲੀ ਦੀ ਹੈ।

ਸੰਤਾਂ ਦੀ ਪੁਤਲਿਓਂ ਰਵਾਨਗੀ—ਕਹਾਵਤ ਹੈ ਆਈ ਮੌਜ਼ ਫਕੀਰ ਦੀ ਦੀਓ ਝੌਂਪੜਾ ਸਾੜ- ਸੰਤਜੜ- ਚੇਤਨ ਮਾਯਾ ਦੇ ਤਿਆਗੀ ਸਨ। ਪੁਤਲੀਓ ਚਲੇ ਤੇ ਪਿੰਡ ਪਲੋ ਜਿ: ਲਾਹੌਰ ਦੀ ਇਕ ਓਜਾੜ ਧਰਮਸ਼ਾਲਾ ਦੀ ਸਫਾਈ ਕਰ ਆਸਣ ਲਾ ਕੇ ਬੈਠ ਗਏ। ਓਥੋਂ ਦੇ ਇਕ ਬਿਰਧ ਕੂਕੇ ਬਾਬਾ ਸੁਹੇਲ ਸਿੰਘ ਜੀ ਨੇ ਬੈਰਾਗੀ ਸਾਧੂ ਜਾਣ ਕੇ ਨਹਾਣ ਧੌਣ ਹਿੱਤ ਸਾਬਣ ਤੇਲ ਦੀ ਸੇਵਾ ਕੀਤੀ।

ਉਸ ਸਮੇਂ ਪਿੰਡਾਂ ਦਾ ਵਾਤਾਵਰਣ ਬਹੁਤ ਖ਼ਾਬ ਸੀ। ਕਰਤਾਰ ਸਿੰਘ ਨੇ ਲਿਖਿਆ ਹੈ—ਚੋਰੀ ਜਾਰੀ ਠੱਗੀ ਕਤਲ ਅਤੇ ਡਾਕਿਆ ਦਾ ਗਾਰਾ ਸੀ ਜੋ ਪਿੰਡਾਂ ਵਿੱਚ ਨਾਮ ਰੂਪੀ ਜਲ ਪਾਏ ਬਾਬਾ ਜੀ ਨੇ ਸਾਰਾ ਧੋਇ ਡਾਰਾ ਸੀ। [ਕ: ਵਾ:]

**ਵਿਸ਼ੇ ਅਗਨਿ ਤਪਤ ਰਿਦੇ ਜਿਨ ਨਾਮਾਮ੍ਰਿਤਦੇ ਠਾਰੇ॥**

**ਗੁਰਮਤ ਦੇ ਅਨੁਰਾਗੀ ਕੀਤੇ ਪਾਮਰ ਪਾਪੀ ਭਾਰੇ।**

[ਭਾਈ ਕਾਨ ਸਿੰਘ ਨਾਭਾ]

ਸੰਤਾ ਦੇਖਿਆ ਕਿ ਇਸ ਪਿੰਡ ਦੇ ਮੁੰਡੇ ਬਹੁਤ ਬਿਗੜੈਲ ਹਨ। ਏਨਾ ਨੂੰ ਕਿਵੇਂ ਗੁਰਮਤ ਦੇ ਰਾਹੇ ਪਾਯਾ ਜਾਵੇ। ਸੰਤਾਂ ਨੇ ਗੁਰੂ ਨਾਨਕ ਤੇ ਗੁਰੂ ਰਾਮ ਸਿੰਘ ਜੀ ਵਾਲਾ ਤ੍ਰੀਕਾ ਅਪਨਾਯਾ। ਮੁਡਿਆਂ ਨੂੰ ਤਾਸ਼ ਖੇਡਦਿਆਂ ਦੇ ਸਿਰ ਤੇ ਧੁੱਪ ਆ ਗਈ ਸੀ। ਸੰਤਾ ਕਿਹਾ ਬੀਰੋ ਛਾਮੈ ਹੋ ਕੇ ਖੇਡੋ ਬਸ ਫੇਰ ਕੀ ਸੀ ਸਾਰੇ ਅੰਦਰ ਆ ਕੇ ਖੇਡਣ ਲਗ ਪਏ। ਏਸ ਕੰਮ ਵਿਚ ਸੰਤਾਂ ਨੇ ਵੀ ਹਥ ਬਟਾਣਾ ਸ਼ੁਰੂ ਕਰ ਦਿੱਤਾ, ਕੁੱਛ ਦਿਨ ਇਮੇ ਹੁੰਦਾ ਰਿਹਾ।

ਇਕ ਦਿਨ ਸੰਤਾ ਕਿਹਾ ਕਿ ਸਾਥੀਓ, ਦੋ ਤਿਨ ਦਿਨ ਤੋਂ ਨਾਮ ਨਹੀਂ ਜਪਿਆ। ਆਓਂ ਅਜ ਇਕ ਘੰਟਾ ਅਰਦਾਸ ਕਰ ਕੇ ਨਾਮ ਜਪ ਲੇਈਏ। ਇਕ ਮੁੰਡਾ ਬੋਲਿਆ ਸੰਤ ਜੀ ਸਾਨੂੰ ਤਾਂ ਨਾਮ ਦਾ ਪਤਾ ਹੀ ਨਹੀਂ। ਸੰਤ ਜੀ- ਜੇ ਮੈਂ ਤੁਹਾਡੇ ਪਾਸੋਂ ਤਾਸ ਖੇਡਨੀ ਸਿੱਖ ਸਕਦਾ ਹਾਂ ਤੇ ਤੁਸੀਂ ਨਾਮ ਜਪਨਾ ਕਿਓ ਨਹੀਂ ਸਿਖ ਸਕਦੇ। ਜਾਓ ਪੰਜ ਸ਼ਨਾਨਾ ਕਰ ਆਓ ਤੇ ਮੈਂ ਅਰਦਾਸ ਕਰਦਾ ਹਾਂ। ਸੰਤ ਜੀ ਨੇ ਅਰਦਾਸ ਕਰ ਕੇ ਸਭ ਨੂੰ ਬੈਠਾ ਲੈਯਾ ਤੇ ਆਪ

ਕਥਾ ਕਰਨ ਲਗ ਪਏ। ਸੰਤਾਂ ਪ੍ਰਸ਼ਾਦ ਦਾ ਇੰਤਜਾਮ ਪਹਿਲੇ ਕੀਤਾ ਸੀ ਅਰਦਾਸ ਪਿੱਛੋਂ ਵੰਡਿਆ ਬਸ! ਰੋਜ ਦੀ ਪ੍ਰਪਾਟੀ ਪੈ ਗਈ। ਨਾਲ ਸੰਤਾਂ ਨੇ ਪੜ੍ਹਾਈ ਤੇ ਪਾਠ ਦੀ ਸਿਖਲਾਈ ਵੀ ਸ਼ੁਰੂ ਕਰ ਦਿੱਤੀ। ਸੰਤਾਂ ਦਾ ਜਸ਼ ਹੋਣ ਲਗ ਪਿਆ। ਸੰਤਾਂ ਸੰਖ ਪੂਰਨਾ ਤੇ ਮਾਈਆਂ ਰਸਤ ਬਸਤ ਲੈ ਆਉਣੀ। ਇਕ ਮਿਨੀ ਮੇਲਾ ਬਣਨ ਲਗ ਪਿਆ।

ਇਕ ਦਿਨ ਕਿਸੇ ਕੇਹਾ ਕਿ ਸੰਤ ਬੜਾ ਸੁੰਦਰ ਤੇ ਜਵਾਨ ਹੈ ਕਿਤੇ ਪਿੱਛੋਂ ਕੋਈ ਕੁੜੀ ਨ ਕਢ ਕੇ ਲੈਜਾਏ। ਅਗੋਂ ਇੱਕ ਨੇ ਕਿਹਾ, ਕੁੜੀ ਤਾਂ ਭਾਵੇਂ ਕਢੇ ਜਾਂ ਨ ਕੱਢੇ ਪਰ ਪਿੰਡ ਦੇ ਸਾਰੇ ਮੁੰਡੇ ਜਰੂਰ ਕੱਢ ਕੇ ਲੈ ਜਾਏਗਾ। ਕਿਉਂਕਿ ਸਾਰੇ ਮੁੰਡੇ ਏਸ ਨੇ ਮਗਰ ਲਾ ਲਏ ਹਨ। ਏਹ ਤਾਂ ਸਾਰਾ ਪਿੰਡ ਹੀ ਕਢ ਲੇਜਾਏਗਾ। ਏਹ ਸੋਚ ਆਮ ਸੰਤਾਂ ਦੇ ਵਾਰੇ ਹੌਲੇ ਲੋਕਾਂ ਦੀ ਹੁੰਦੀ ਹੈ।

ਏਥੇ ਮੈਨੂੰ ਇਕ ਆਪ ਬੀਤੀ ਜਾਦ ਹੈ :- 1972 ਵਿਚ ਮੇਰੀ ਇਕ ਅਖੰਡ ਪਾਠ ਸਮੇਂ ਮੁਲਤਾਨ ਵਿੰਡ ਵਿਖੇ ਬ੍ਰਹਾਂਮ ਪੁਰ ਦੇ ਗ੍ਰੰਥੀ ਸੁਵਰਨ ਸਿੰਘ ਜੀ [ਬਉਪੁਰ ਜਟਾਂ] ਨਾਲ ਮੁਲਾਕਾਤ ਹੋਈ। ਮੈਂ ਉਸ ਨੂੰ ਦਸਿਆ ਕਿ ਆਪ ਜੀ ਦੇ ਪਿੰਡ ਬ੍ਰਹਾਮਪੁਰ ਵਿਖੇ ਮੇਰੀ ਚਾਚੇ ਦੀ ਧੀ ਭੈਣ ਸੁਰੇਸ ਠਾਕੁਰ ਪ੍ਰਵੀਨ ਸਿੰਘ ਨੰਮਰਦਾਰ ਦੇ ਮੁੰਡੇ ਸ੍ਰੀ ਮਾਨ ਮਾਸਟਰ ਅਵਤਾਰ ਸਿੰਘ ਜੀ [ਸਲਾਰੀਆ] ਨਾਲ ਵਿਆਹੀ ਹੈ। ਗਿਆਨੀ ਸੁਵਰਨ ਸਿੰਘ ਜੀ ਕਹਿਣ ਲੱਗੇ ਤਾਂ ਉਹ ਬੜੇ ਅਮੀਰ [200] ਕਿਲੇ ਦੇ ਮਾਲਕ ਹਨ। ਉਨ੍ਹਾਂ ਦਾ ਇਕ ਭਾਈ ਨੰਮਰਦਾਰ ਸ੍ਰੀ ਬਲਦੇਵ ਸਿੰਘ ਜੀ ਵੀ ਹੈ। ਪਰ ਉਹ ਬੜਾ ਸ਼ਰਾਬੀ ਹੈ। ਮੈਂ ਉਨਹਾ ਦੇ ਸਦੇ ਤੇ ਜਾਣ ਦਾ ਮਨ ਬਨਾਯਾ। ਸਨ 1973 ਦੇ ਸਾਂਵਨ ਦੀ ੧੬ ਪ੍ਰਵਿਸਟੇ ਨੂੰ ਜਿ: ਕਾਂਗੜਾ ਦੇ ਪਿੰਡ ਗੋਲਵਾਂ ਬੜ੍ਹਾਣੀ ਸ੍ਰ: ਰਣ ਸਿੰਘ ਦੀ ਕੁੜੀ ਦਾ ਪਾਠਸਣੇ ਅਨੰਦ ਕਰਾਣ ਲਈ ਜਾਣਾ ਪਿਆ। ਆਉਦੀ ਬਾਰੀ ਮੈਂ ਬ੍ਰਾਮ ਪੁਰ ਗਿਆਨੀ ਜੀ ਪਾਸ ਪਹੁੰਚ ਗਿਆ। ਓਥੇ ਮੈਨੂੰ ਮਹੀਨਾ ਭਰ ਕਥਾ ਕਰਨੀ ਪਈ ਨਾਲ ਬਾਰੀ ਬਾਰੀ ਹਰ ਘਰ ਵਿੱਚ ਰਾਤ ਨੂੰ ਨਿਤਨੇਮ ਕਰਨਾ ਜੰਗਤਾਂ ਵਲੋਂ ਭਰਪੂਰ ਹੁੰਗਾਰਾ ਤੇ ਪਿਆਰ ਤੇ ਸੱਤਕਾਰ ਮਿਲਿਆ।

ਓਥੇ ਇਕ ਰੈਣ ਸਵਾਈਆ ਮਹਿੰਦ ਸਿੰਘ ਡੀਪੂ ਵਾਲੇ ਨੇ ਮੇਰੇ ਖਿਲਾਫ ਭੈੜੀ ਪ੍ਰਚਾਰ ਸ਼ੁਰੂ ਕਰ ਦਿੱਤਾ। ਉਹ ਆਖੇ ਕਿ ਦੇਖੋ ਜੀ ਏਹ ਕੁਆਰਾ ਮੁੰਡਾ ਹੈ ਇਸ ਦੀ ਬੋਲ ਬਾਣੀ ਵਿੱਚ ਸੁਆਦ ਹੈ ਅਤੇ ਲੋਕੀ ਐਵੇਂ ਭਰਮ ਗਏ ਹਨ। ਐਸੇ ਸਾਧ ਕੁੜੀ ਕਢ ਹੁੰਦੇ ਹਨ।

ਏਸ ਨੂੰ ਏਥੋਂ ਚਲਦਾ ਕਰੋ ਨਹੀਂ ਤੇ ਕਲ ਨੂੰ ਕੋਈ ਚੰਨ ਚਾੜ ਗਯਾ ਤਾਂ ਪਛਤਾਓਗੇ ਏਹੋ ਸਬਕ ਗਿਆਨੀ ਜੀ ਨੂੰ ਪੜਾਯਾ। ਗਿਆਨੀ ਜੀ ਨੇ ਨੇ ਖਫਾ ਹੋ ਕੇ ਕਿਹਾ ਕਿ ਸ੍ਰ. ਮਹਿੰਦਰ ਸਿੰਘ ਜੀ! ਏਹ ਮੁੰਡਾ ਆਮ ਸਾਧਾਂ

ਵਰਗਾ ਨਹੀਂ ਹੈ। ਖਾਨ ਦਾਨੀ ਮੁੰਡਾ ਹੈ। ਏਥੇ ਭਣੂਜੇ ਦੀ ਜੰਝੇ ਅਸੀਂ ਗਏ ਸਾਂ 'ਸੇਠ ਆਤਮਾ ਰਾਮ' ਦਾ ਪੋਤ੍ਰਾ ਹੈ। ਮਹਿੰਦ੍ਰ ਸਿੰਘ-ਗਿਆਨੀ ਤੈਨੂੰ ਏਦੇ ਦਿਲ ਦਾ ਕੀ ਪਤਾ ਹੈ ਕਿ ਇਹ ਜੈਸਾ ਤੂੰ ਸਮਝਦਾ ਹੈ ਏਵੇਂ ਦਾ ਹੀ ਹੈ ਜੇ ਕਲ ਨੂੰ ਕਿਸੇ ਦੀ ਕੁੜੀ ਕੱਢ ਕੇ ਲੈ ਗਯਾ ਤਾਂ ਤੂੰ ਜੁੰਮੇਦਾਰ ਹੋਵੇਂਗਾ। ਸੁਵਰਨ ਸਿੰਘ ਜੀ ਥੋੜਾ ਤਲਖ ਹੋ ਕੇ ਦੇਖ ਮਹਿੰਦਰ ਸਿੰਘ ਜੇ ਬਹੁਤੀ ਵਾਧ ਘਾਟ ਕੀਤੀ ਤਾਂ ਮੈਂ ਤੈਨੂੰ ਰੂਹਾਨੀ ਸੁਰਮਾ ਪਾਦਿਆਗਾਂ।

ਦੇਖ ਤੇਰੀ ਕੋਈ ਕੁੜੀ ਨਹੀਂ ਨਾਹੀ ਮੇਰੀ ਹੈ ਤੇ ਫੇਰ ਤੈਨੂੰ ਫਿਕਰ ਕਾਹਦਾ ਤੇ ਮਹਿੰਦਰ ਸਿੰਘ- ਜੇ ਕਿਸੇ ਦੀ ਹੋਰ ਦੀ ਲੈ ਗਯਾ ਤਾਂ ਤੂ ਜੁੰਮੇਵਾਰ ਹੋਵੇਂਗਾ ਅਖੀਰ ਗਿ. ਜੀ ਨੇ ਕਰਿਆਨੇ ਵਾਲੇ ਗੁਰਦਯਾਲ ਸਿੰਘ ਤੱਕ ਗਲ ਪਹੁੰਚਈ ਉਸ ਦੇ ਸਮਝਾਣ ਤੇ ਉਹ ਡੀਪੂ ਵਾਲਾ ਮੁੜ ਗਯਾ।

ਇਸ ਵਿਰੋਧਤਾ ਦਾ ਕਾਰਨ ਸੀ ਕਿ ਉਹ ਕੀਰਤਨ ਕਰਦਾ ਸੀ ਤੇ ਉਸ ਨੂੰ ਮੇਰੇ ਕਾਰਨ ਕੁੱਝ ਘਾਟ ਮਹਸੂਸ ਹੋਈ ਤੇ ਦੂਜਾ ਉਹ ਸੀ ਰੈਣ ਸਬਾਈਆ। ਇਸ ਲਈ ਉਸ ਨੂੰ ਘਰ ਘਰ ਅਤੇ ਗੁਰਦੁਆਰੇ ਵਿਚ ੧੨ ਪਾਤਸ਼ਾਹੀ ਦੀ ਅਰਦਾਸ ਚੁਭਦੀ ਸੀ। ਲਿਖਣ ਤੋਂ ਭਾਵ ਹੈ ਕਿ ਹੌਲੇ ਲੋਕ ਯੁਵਾ ਸਾਧੂ ਤੇ ਐਵੇਂ ਹੀ ਸ਼ੱਕ ਕਰਦੇ ਹਨ। ਭਾਵੇਂ ਸਾਧ ਕਿੱਡਾ ਵੀ ਅਛੇ ਜ਼ੀਵਨ ਵਾਲਾ ਹੋਏ ਉਸ ਨੂੰ ਸ਼ੱਕੀ ਨਜਰ ਨਾਲ ਵੇਖਦੇ ਹਨ। ਏਵੇਂ ਹੀ ਸੰਤ ਪ੍ਰੀਤਮ ਸਿੰਘ ਜੀ ਤੇ ਲੋਕ ਸ਼ਕ ਕਰਨ ਡਹ ਪਏ ਸਨ। ਪਰ ਉਤਾ ਇਕ ਸਿੱਧ ਸੰਤ ਸਨ।

ਉਤਲੀ ਕਿਸਮ ਦਾ ਜੱਸ-ਪ੍ਰਤਾਪ ਦੇਖ ਸੁਣ ਕੇ ਸ਼ਿਰੀ ਸੱਤਿਗੁਰੂ ਪ੍ਰਤਾਪ ਸਿੰਘ ਜੀ ਏਨਾਂ ਦੀ ਸੋਹਣੀ ਸੂਰਤ ਤੇ ਜੋਆਨੀ ਨੂੰ ਵੇਖ ਕੇ ਆਪਣੇ ਪਾਸ ਰੱਖਨ ਦੇ ਬਹਾਨੇ ਕਿਹਾ ਕਿ ਸੰਤ ਪ੍ਰੀਤਮ ਸਿੰਘ ਜੀ ਸ੍ਰੀ ਭੈਣੀ ਸਾਹਿਬ ਮੈਂ ੧੦੧ ਅਖੰਡ ਪਾਠ ਅਰੰਭੇ ਹਨ। ਤੁਸੀਂ ਓਥੇ ਚਲੋ। ਤਾਂ ਸੰਤਾ ਕਿਹਾ ਸਚੇ ਪਾਤਸ਼ਾਹ ਮੇਰੇ ਸਿਰ ਕੁਝ ਕਰਜਾ ਹੈ ਤੇ ਮੈਂ ੧੦੧ ਪਾਠ ਦਾ ਨੇਮ ਕੀਤਾ ਹੈ। ਸਤਿਗੁਰੂ ਜੀ ਨੇ ਤੁਰੰਤ ਸਭ ਕਰਜਾਂ ਉਤਾਰ ਦਿੱਤਾ ਤੇ ਕਿਹਾ :-

ਹਮਰੀ ਜਾਤਿ ਪਾਤਿ ਗੁਰ ਸਤਿ ਗੁਰ ਕੇ ਹਮਵੇ ਚਿਓ ਸਿਰੁ ਗੁਰ ਕੇ॥
(ਪੰ: ੭੩੧)

ਦਾ ਅਰਥ ਸੋਚੋ। ਅਸੀਂ ਸਤਿ ਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਅਰੰਭੇ ਹਨ। ਉਹ ਵਡਾ ਕੰਮ ਹੈ ਕਿ ਇਹ ਅੱਡ ਵਿੱਡਣਾ ਕੰਮ ਵੱਡਾ ਹੈ ?

ਤੁਸੀਂ ਮੇਰੀ ਮਨੋ! ਤਾਂ ਤੁਰੰਤ ਭੈਣੀ ਸਾਹਿਬ ਚਲੋ। ਸੰਤਾ ਸਤਬਚਨ ਕਹ ਕੇ ਹੁਕਮ ਮਨ ਲਯਾ। [ਜਸ ਜੀਵਨ ਪੰ. ੨੮੮ ਤੋਂ ੮੯]

ਐਸੇ ਸੰਤਾਂ ਦੇ ਲਛਣ [ਡੈਫੀ ਨੇਸ਼ਨ] ਨਿਮਨ ਹੁੰਦੀ ਹੈ।

੧- ਦੁਆਪਰ ਦੇ ਸਤਿ ਗੁਰੂ ਭਗਵਾਨ ਸ੍ਰੀ ਕ੍ਰਿਸ਼ਨ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੂੰ ਜਗਿਆਸੂਆਂ ਨੇ ਪੁਛੇਆ ਸੀ ਕਿ ਹੇ ਪਾਤ ਸ਼ਾਹੋ! ਸੰਤ ਨੂੰ ਮਿਲਨ ਅਤੇ ਚੰਗੇ ਸਾਧੂ ਕੇਹੜੇ ਗੁਣਾ ਕਰ ਕੇ ਬਣਿਆਂ ਜਾ ਸਕਦਾ ਹੈ। ਸਾਧੂ ਦੀ ਪਹਿਚਾਨ ਕੀ ਹੈ। ਉੱਤ੍ਰ ਵਜੋਂ ਗੁਰੂ ਜੀ ਨੇ 'ਰਾਮ ਸਰ' ਵਿਖੇ ਬਦ੍ਰੀ ਵਿਰਖ ਤਲੇ ਬੈਠਿਆ 'ਸੁਖਮਨੀ' ਦੀ ੧੩ਵੀਂ ਅਸਟ ਪਦੀ ਦਾ ਉਚਾਰਨ ਕੀਤਾ ਅਤੇ ਦਸਿਆ ਕਿ ਨਿਮਨ ਲਛਣ ਜਿਸ ਵੀ ਮੁਨਖ ਵਿਚ ਢੁਕਦੇ ਹੋਣ ਓਹ ਹੀ ਸਾਧੂ ਹੈ-

੧. ਜਿਨਾਂ ਸਾਸਿ ਗਿਰਾਸਿਨਵਿਸਰੈ ਹਰਿ ਨਾਮਾ ਮਨਿ ਮੰਤੁ॥
ਧੰਨੁ ਸਿ ਸੇਹੀ ਨਾਨਕਾ ਪੂਰਨੁ ਸੋਈ ਸੰਤੁ॥ ੧॥ [ਪੰ. ੩੧੯]

੨. ਇਕਿਵਣ ਖੰਡਿ ਬੈਸਹਿ ਜਾਇ ਸਦੁਨ ਦੇਵਹੀ॥
ਇਕਿ ਪਾਲਾ ਕਕਰੁ ਭਨਿ ਸੀਤਲੁ ਜਲੁ ਹੇਂਵਹੀ॥
ਇਕਿ ਭਸਮ ਚੜਾਵਹਿ ਅੰਗਿ ਮੈਲੁ ਨ ਧੋਵਹੀ॥
ਇਕਿਜ਼ਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ॥
ਇਕਿ ਨਗਨ ਫਿਰਹਿ ਦਿਨ ਰਾਤਿ ਨੀਂਦ ਨ ਸੋਵਹੀ॥
ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ॥
ਬਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ॥
ਸੋਹਨਿ ਖਸਮ ਦੁਆਰਿ ਜਿ ਸਤਿ ਗੁਰ ਸੇਵਹੀ॥੧੫॥ (ਪੰ: ੧੨੮੫)

੩. ਇਕਿ ਜੈਨੀ ਉਝੜ ਪਾਇ ਧੁਰਹੁਖੋਆਇਆ॥
ਤਿਨੁ ਮੁਖਿ ਨਾਹੀ ਨਾਮੁ ਨਤੀਰਥਿ ਨਾਇਆ॥
ਹਥੀ ਸਿਰ ਖੋਆਇ ਨ ਭਦੂ ਕਰਾਇਆ॥
ਕੁਚਿਲ ਰਹਹਿ ਦਿਨ ਰਾਤਿ ਸਬਦੁਨ ਨਾਇਆ॥
ਤਿਨ ਜਾਤਿ-ਨਪਤਿ ਨ ਕਰਮੁ ਜਨਮੁ ਗਵਾਇਆ॥
ਮਨਿ ਜੂਠੇ ਵੇ ਜਾਤਿ ਜੂਠਾ ਖਾਇਆ॥
ਬਿਨ ਸਬਦੈ ਆਚਾਰੁ ਨ ਕਿਨਹੀ ਪਾਇਆ॥
ਗੁਰ ਮੁਖਿ ਓਅੰਕਾਰਿ ਸਚਿ ਸਮਾਏ॥੧੬॥ [ਪੰ. ੧੨੮੫]

੪. ਜੋ ਨਿਰਾ ਪੜ ਪੜ ਕੇ ਵਿਦੁਆਨ ਆਪਣੇ ਆਪ ਸੰਤ ਕਹਾਂਦੇ ਹਨ-
ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿਬਾਤ ਖਾਤ॥

ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥

ਪੜੀਐ ਜੇਤੀ ਆਰਜਾ ਪੜੀਅਹ ਜੇਤੇ ਸਾਸ [ਹੁਣ ਸਾਧੂ ਲਛਣ]

ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥ ੧॥

ਲਿਖਿ ਲਿਖਿ ਪੜਿਆ ਤੇਤਾ ਕੜਿਆ॥

ਬਹੁ ਤੀਰਥ ਭਵਿਆ ਤੇਤੋ ਲਵਿਆ॥

ਬਹੁ ਭੇਖ ਕੀਆ ਦੇਹੀ ਦੁਖੁ ਦੀਆਂ॥

ਸਹੁ ਵੇ ਜੀਆ ਆਪਣਾ ਕੀਆ॥

ਅੰਨੁ ਨ ਖਾਇਆ ਸਾਦੁ ਗਵਾਇਆ॥

ਬਹੁ ਦੁਖੁ ਪਾਇਆ ਦੂਜਾ ਭਾਇਆ॥

ਬਸਤ੍ਰ ਨ ਪਹਿਰੈ ਅਹਿਨਿਸਿ ਕਹਰੈ॥

ਮੋਨਿ ਵਿਗੂਤਾ ਕਿਉ ਜਾਗੈ ਗੁਰ ਬਿਨੁ ਸੂਤਾ

ਪਗਉ ਪੇਤਾਣਾ ਅਪਣਾ ਕੀਆ ਕਮਾਣਾ॥ ਅਲੁ ਮਲੁ ਖਾਈ॥

ਸਿਰਿ ਛਾਈ ਪਾਈ॥ ਮੂਰਖਿ ਅੰਧੈ ਪਤਿ ਗਵਾਈ॥

ਵਿਣ ਨਾਵੈ ਕਿਛੁ ਥਾਇ ਨ ਪਾਈ॥

ਰਹੈ ਬੇ ਬਾਣੀ ਮੜੀ ਮਸਾਣੀ॥ ਅੰਧੁ ਨ ਜਾਣੈ ਫਰਿ ਪਛੁਤਾਣੀ॥

ਸਤਿ ਗੁਰੂ ਭੇਂਟੇ ਸੋ ਸੁਖੁ ਪਾਇ॥ ਹਰਿ ਕਾ ਨਾਮੁ ਮੰਨਿ ਵਸਾਏ॥

ਨਾਨਕ ਨਦਰਿ ਕਕੇ ਸੋ ਪਾਏ॥

ਆਮ ਅੰਦੇਸੇ ਤੇ ਨਿਕੇਵਲੁ ਹਉਮੈ ਸਬਦਿ ਜਲਾਏ॥ ੮॥

[ਏਹ ਹੈ ਸਾਧੂ ਲਛਨ ਪੰ. ੪੬੮]

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਦੀ ਇੱਛਾ ਪ੍ਰਗਟ ਕੀਤੀ ਸੀ ਕਿ ਸ਼ਚ ਬੋਲਣ ਵਾਲੇ ਸਾਧੂ ਤਾਂ ਮਿਲਦੇ ਹਨ। ਪਰ ਸੱਚ ਤੋ ਉਤੇ ਆਚਾਰ ਹੈ। ਐਸੇ ਸਾਧੂ ਹੋਣ ਤਾਂ ਗੁਰੂ ਚੇਲੇ ਹੋਣ ਦਾ ਸੁਆਦ ਹੈ-

ਸਚਹੁ ਓਰੈ ਸਭ ਕੋ ਉਪਰਸਚ ਆਚਾਰ॥

ਐਸੀ ਇੱਛਾ ਗੁਰੂ ਰਾਮ ਸਿੰਘ ਜੀ ਨੇ ਆਚਾਰ [ਕਰੈਕਟ੍ਰ] ਵਾਲੇ ਸਾਧੂ ਸੰਤ ਪ੍ਰੀਤਮ ਸਿੰਘ ਜੀ ਵਰਗੇ ਪੈਦਾ ਕੀਤੇ ਜਿਨਾਂ ਉੱਤੇ ਉਪ੍ਰੋਕਤ ਵਾਕ ਢੁਕਦੇ ਹਨ। :- ਅਸਟਪਦੀ॥

੪. ਮਿਥਿਆ ਨਾਹੀ ਹਸਨਾ ਪਰਸ॥ ਮਨ ਮਹਿ ਪ੍ਰੀਨਿ ਨਿਰੰਜਨ ਦਰਸ॥

ਪਰ ਤ੍ਰਿਅ ਰੂਪ ਨ ਪੇਖੈ ਨੇਤ੍ਰ॥ ਸਾਧ ਨੀ ਟਹਲ ਸੰਤ ਸੰਗਿ ਹੇਤ॥

ਕਰਨ ਨ ਸਨੈ ਕਾਹੂ ਕੀ ਨਿੰਦਾ॥ ਸਭ ਤੇ ਜਾਨੈ ਆਪਸ ਕਉ ਮੰਦਾ॥

ਗੁਰ ਪ੍ਰਸਾਦਿ ਬਿਖਿਆ ਪਰ ਹਰੈ॥ ਮਨ ਕੀ ਬਾਸਨਾ ਮਨ ਤੇ ਵਰੈ॥ ਇੰਦ੍ਰੀ ਜਿਤ ਪੰਚ ਦੋਖ ਤੇ ਰਹਤ॥ ਨਾਨਕ ਕੋਟਿ ਮਧੇ ਕੋ ਐਸਾ ਅਪਰਸ ॥੧॥ [ਪੰ. ੧੭੪]

ਘਰ ਬਾਰ ਇਸਤ੍ਰੀ ਛੱਡ ਗੇਰੂਏ ਪਹਨ ਧੂਣੀਆਂ ਤਾਪੂ ਤੇ ਜਲ ਧਾਰਾ ਕਰਦੇ ਸੰਤ ਤਾਂ ਦੇਖਣ ਵਿੱਚ ਲੋਕਾਂ ਨੂੰ ਭਰਮਾਦੇ ਨਜਰ ਆਉਂਦੇ ਹਨ। ਪਰ ਦਸਮ ਗੁਰੂ ਜੀ ਨੇ ਜੋ ਸਾਧੂ ਦੀ ਨਿਮਨ ਕਲਪਨਾ ਕੀਤੀ ਸੀ। ਉਸ ਨੂੰ ਸਾਦਾਰਥ ਵੱਧ ਤੋਂ ਵੱਧ ੧੨ਵੇਂ ਜਾਮੇ ਤੇ ਸਤ ਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਪੂਰੀ ਕੀਤੀ ਹੈ :-

**ਰੇ ਮਨ ਐਸੋ ਕਰਿ ਸੰਨਿਆਸ॥ ਬਨ ਸੇ ਸਦਨ ਸਬੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ॥੧॥ ਰਹਾਉ॥ ਜਤ ਦੀ ਜਟਾ ਜੋਗ ਕੋ ਮਜਨੁ ਨੇਮ ਕੇ ਨਖਨ ਬਢਾਓ॥ ਗਯਾਨੁ ਗੁਰੂ ਆਤਮ ਉਪਦੇਸਹੁ ਨਾਮ ਬਿਭੂਤਿ ਲਗਾਓ॥੧॥ ਅਲਪ ਅਗਰ ਸ਼ੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ ਸੀਲ ਸੰਤੋਖ ਸਦਾ ਨਿਰ ਥਾ ਹਿਬੋ ਹੈਬੋ ਤ੍ਰਿਗੁਣ ਅਤੀਤ॥੨॥**

**ਕਾਮ ਕ੍ਰੋਧ ਹੰਕਾਰ ਲੋਭ ਹਨ ਮੋਹ ਨ ਮਨ ਸਿਉ ਲਯਾਵੈ॥ ਤਬ ਹੀ ਆਤਮ ਤਤ ਦੋ ਦਰਸੈ ਪਰਮ ਪੁਰਖ ਕਹ ਪਾਵੈ॥੩॥੧॥** [ਪੰ–]

ਉਪਰੋਕਤ ਦਸਮ ਗੁਰ ਦੇਵ ਜੀ ਦੇ ਕਹੇ ਲਛਣ ਪੂਰੇ ਦੇ ਪੂਰੇ ਸੰਤ ਪ੍ਰੀਤਮ ਸਿੰਘ ਜੀ ਉਤੇ ਢੁਕਦੇ ਦੇਖੇ ਹਨ। ਜਿਨਾਂ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਯੋਗਦਾਨ ਸੀ। ਨਹੀਂ ਤੇ ਅਖਉਤੀ ਲੱਛਨ ਆਮ ਸਾਧੂਆਂ ਵਿੱਚ ਅਜ ਵੀ ਦੇਖਣ ਵਿੱਚ ਮਿਲਦੇ ਹਨ। ਜਿਨਾਂ ਦਾ ਜਿਕਰ ਗੁਰੂ ਬਾਬਾ ਤੇ ਪੰਚਮ ਗੁਰੂ ਦੇਵ ਨੇ ਕੀਤਾ ਹੈ :-

**ਮਾਰੂਮ:੧॥ ਮਨ ਮੁਖੁ ਲਹ ਲਹਿਰਿ ਘਰੁ ਤਜਿ ਵਿਗੂਚੈ ਅਪਵਰਾਕੇ ਘਰ ਹੇਰੈ॥ ਗ੍ਰਿਹ ਧਰਮੁ ਗਵਾਏ ਸਤਿ ਗੁਰ ਨ ਭੇਟੈ ਦੁਰ ਮਤਿ ਘੂਮਨ ਘਰੈ ਦਿਸੰਤਰ ਭਵੈ ਪਾਠ ਪੜਿਥਕਾ ਤ੍ਰਿਸਨਾ ਹੋਇ ਵਧੇਰੈ॥**

**ਕਾਚੀ ਪਿੰਡੀ ਸ਼ਬਦੁਨ ਚੀਨੈ ਉਦਰੁ ਭਰੈ ਜੈਸੇ ਢੋਰੈ॥੧॥ ਬਾਬਾ ਐਸੀ ਰਵਤ ਰਵੈ ਸੰਨਿਆ ਸੀ॥ ਗੁਰ ਕੈ ਸਬਦਿ ਏਕ ਲਿਵ ਲਾਗੀ ਤੇਰੈ ਨਾਮਿ ਰਤੇ ਤ੍ਰਿਪਤਾਸੀ॥੧॥ ਰਹਾਉ॥ ਘੋਲੀ ਗੇਰੂ ਰੰਗ ਚੜਾਇਆ ਬਸਤ੍ਰ ਭੇਖ ਭੇਖਾਰੀ॥ ਕਾਪੜ ਫਾਰ ਬਨਾਈ ਖਿੰਥਾ ਝੋਲੀ ਮਾਇਆ ਧਾਰੀ॥**

* ਏਹ ਟਿਪਨੀ ੧੯ ਪਨੇ ਦੇ ਹੇਠੋਂ ਅਠਵੀਂ ਪੰਗਤੀ ਦੇ ਅਧ ਵਿਚ ਹੈ

ਨਾਨਕ ਪੰਥੀਆਂ [ਖਾਲਸਾ ਮਤ] ਖਾਸ ਕਰ ਕੂਕਿਆ ਦੀ ਗੁਰਮਤ ਅਨੁਸਾਰ [ਗੁਰਬਾਣੀ ਵਿਚ] ਗੇਰਏ ਬਸਤ੍ਰਾਂ ਦਾ ਇਕ ਬਾਰ ਮੰਡਨ ਹੈ। ਆਮ

ਨਹੀਂ ਨੀਲੇ ਕਾਲੇ ਬਸਤ੍ਰਾਂ ਦਾ ਬੜੇ ਜੋਰ ਨਾਲ ਖੰਡਨ ਹੈ। ਨੀਲੇ ਕਾਲੇ ਰੰਗ ਨੂੰ ਮੁਹੰਮਦੀ [ਤੁਰਕ ਪਠਾਣੀ] ਰੰਗ ਮੰਨ੍ਹਿਆ ਹੈ। :- **ਕਲਿ ਮਹਿ ਬੇਦੁ ਅਖਰ ਬਣੁ ਹੂਆ ਨਾਉ ਖੁਦਾਈ ਅਲਹੁ ਭਇਆ॥**

**ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ॥**

[ਪੰ:੪੭੦]

ਸਫੇਦ ਨੂੰ ਨੰ. ਇਕ ਤੇ ਮਨਿਆ ਹੈ :-

**ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ ਸਭ ਕੋ ਸਚਿ ਸਮਾਵੈ॥**

**[ਪੰ : ੪੭੦]**

ਤਾਂਹੀ ਸਿੱਖ ਮਤ ਦੇ ਝੰਡੇ ਦਾ ਰੰਗ ਵੀ ਸਫੇਦ ਹੈ :-

**ਸਤਿ ਸੂਰਉ ਸੀ ਲਿ ਬਲਵੰਤੁ ਸਤ ਭਾਇ ਸੰਗ ਤਿਸਘਨ ਗੁਰੂ ਮਤਿ ਨਿਰ ਵੈਰਿ ਲੀਣਾ॥ ਜਿਸੁ ਧੀਰਜ [ਧੁਰਿ ਧਵਲੁ ਧੁਜਾ] ਸੇਤਿ ਬੈਕੁੰਠ ਬੀਣਾ॥ ਪਰਸਹਿ ਸੰਤ ਪਿਆਰ ਜਿਹ ਕਰਤਾਰਹ ਸੰਜੋਗ॥ ਸਤਿ ਗੁਰੂ ਸੇਵ ਸੁਖੁ ਪਾਇਓ ਅਮਰਿ ਗੁਰਿ ਕੀਤਉ ਜੋਗ॥੭॥ [ਪੰ:੧੩੯੩]**

ਪੂਰੇ ਜਾਣਕਾਰੀ ਲਈ ਪੜੋ ਮੇਰੀ ਲਿਖੀ ਪੁਸਤਕ—

['ਗੁਰ ਮਤਿ ਅਤੇ ਨੀਲਾ ਕਾਲਾ ਰੰਗ']

ਉਪ੍ਰੋਕਤ ਗੁਰਮਤਿ ਅਨੁਸਾਰ ਸੰਤ ਪ੍ਰੀਤਮ ਸਿੰਘ ਜੀ ਮਹਾਰਾਜ ਸਫੈਦ ਬਸਤ੍ਰ ਪਹਿਰਦੇ ਸਨ। ਓਨਾਂ ਦੇ ਬਸਤ੍ਰਾਂ ਦੀ ਕਾਟ ਨਿਮਨ ਸੀ। ਸੀਸ ਤੇ ਸਿੱਧਾ ਗੁਰਮੁਖੀ ਦਸਤਾਰਾ ਤੇ ਤੇੜ ਕਛੈਹਰਾ ਗੋਡੇ ਤੋਂ ਦੋ ਢਾਈ ਉਂਗਲ ਉਚਾ। **[ਗੋਡੇ ਢਕਣੀ ਕੱਛ ਨ ਪੈਹਰੇ ਜੋ ਪਹਿਰੇ ਸੋ ਤਨਖਾਹੀਆ] [ਰਹਤ ਨਾਮਾ ਦੇਸਾ ਸਿੰਘ]**

ਕਛੈਰੇ ਤੋਂ ਦੋ ਢਾਈ ਉਂਗਲ ਉੱਚਾ ਕੁੜਤਾ ਤਾ ਕੇ ਕਛੈਹਰਾ ਪਾਯਾ ਦਿਸੇ। ਪਜਾਮਾ ਸਿੰਘਾਂ ਦੀ ਮਰਯਾਦਾ ਤੋਂ ਬਾਹਰ ਹੈ। ਇਹ ਸ਼ਰਾਹ ਸਿਰਫ ਕੂਕੇ ਤੇ ਨਿਹੰਗ ਸਿੰਘਾਂ ਵਿਚ ਹੈ। ਬਾਕੀ ਸਿੱਖਾ ਵਿਚ ਦਬੜੂ ਘਸੜੂ ਹੈ। ਕਿਉਂ ਕਿ ਕੂਕਿਆਂ ਵਿਚ ਬਚੇ ਨੂੰ ਜਨਮ ਤੋਂ ੧੩ਵੇਂ ਦਿਨ ਜੱਚਾ ਨੂੰ ਚੌਕੇ ਚਾੜਨ ਸਮੇਂ ਬੱਚੇ ਨੂੰ ਕਛਹਰਾ ਧਾਰਨ ਕਰਾ ਦਿਤਾ ਜਾਂਦਾ ਹੈ। ਪਜਾਮਾ ਸ਼ੌਕੀਨੀ ਤੌਰ ਤੇ ਪਇਆ ਜਾਂਦਾ ਹੈ। ਕੂਕਿਆਂ ਵਿਚ ਨਿਮਨ ਸਮੇਂ ਪਜਾਮਾ ਤਿਆਗ ਕਰਨਾ ਪੈਂਦਾ ਹੈ।

੧. ਅੰਮ੍ਰਿਤ ਸਾਜਣ ਸਮੇਂ ਤੇ ਛਕਣ-ਛਕਾਣ ਸਮੇਂ —

੨. ਆਦਿ ਤੇ ਦਸਮ ਗ੍ਰੰਥ ਦੀ ਤਾਬਿਆ ਪਾਠ ਕਰਨ ਸਮੇਂ

੩. ਨਿਤ ਨੇਮ ੧ ਘੰਟਾ [ਨਾਮ ਸਿਮ੍ਰਨ ਸਮੇਂ]

੪. ਹਵਨ ਕਰਨ ਸਮੇਂ।

੫. ਲੰਗ੍ਰ ਵਿਚ ਜਾਣ ਸਮੇਂ।

੬. ਅਨੰਦ ਕਾਰਨ [ਵਿਆਹ] ਸਮੇਂ।

੭. ਮ੍ਰਿਤਕ ਨੂੰ ਇਸਨਾਨ ਤੋਂ ਪਿੱਛੋਂ ਅਮ੍ਰਿਤ ਛਕਾਇ ਜਾਣ ਸਮੇਂ ਕੇਵਲ ਕਛਹਰਾ ਹੀ ਪੌਆਇਆ ਜਾਂਦਾ ਹੈ। ਪਜਾਮਾ ਨਹੀਂ।

ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ॥ ਅੰਤਰਿ ਬਾਹਰਿ ਏਕੁ ਨ ਜਾਣੈ ਸਾਚੁ ਕਹੇ ਤੇ ਛੋਹੈ॥ ਪਾਠੁ ਪੜੈ ਮੁਖਿ ਝੂਠੋ ਬੋਲੈ ਨਿ ਗੁਰੇ ਕੀ ਮਤਿ ਓ ਹੈ॥ ਨਾਮੁ ਨ ਜਪਈ ਕਿਉ ਸੁਖੁ ਪਾਵੈ ਬਿਨੁ ਨਾਵੈ ਹੈ॥ ੪॥ ਮੂੰਡ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ॥ ਮਨੂਆਡੋਲੈ ਦਹ ਦਿਸ ਧਾਵੈ ਬਿਨੁ ਰਤ ਆਤਮ ਗਿਆਨਾ॥ ਅੰਮ੍ਰਿਤ ਛੋਡਿ ਮਹਾ ਬਿਖ ਪੀਵੈ ਮਾਇਆ ਕਾ ਦੇਵਾਨਾ॥ ਕਿਰਤੁ ਨ ਮਿਟਾਈ ਹੁਕਮੁ ਨ ਬੂਝੈ ਪਸੂਆ ਮਾਹਿ ਸਮਾਨਾ॥੫॥ ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ॥ ਇਸਤ੍ਰੀ ਤਜ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ॥ ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ॥ ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ॥ ੬॥

ਸੋ ਸੰਨਿਆਸੀ ਜੋਸਤਿ ਗੁਰ ਸੇਵੈ ਵਿਚਹੁ ਆਪੁ ਗਵਾਏ॥
ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੋ ਪਾਏ॥
ਬਕੈ ਨ ਬੋਲੈ ਖਿਮਾ ਧਨ ਸੰਗ੍ਰਹ ਤਾਮਸੁ ਨਾਮਿ ਜਲਾਏ॥
ਧਨ ਗਿਰਹੀ ਸੰਆਸੀ ਜੋਗੀ ਜਿਹ ਹਰਿ ਚਰਣੀ ਚਿਤੁ ਲਾਏ॥ ੭॥
ਆਸ ਨਿਰਾਸ ਰਹੈ ਸੰਨਿਆਸੀ ਏਕ ਸੁ ਸਿਉ ਲਿਵ ਲਾਏ॥
ਹਰਿ ਰਸ ਪੀਵੈ ਤਾ ਸਾਤਿ ਆਵੈ ਨਿਜ ਘਰਿ ਤਾੜੀ ਲਾਏ॥
ਮਨੂਆ ਨ ਡੋਲੈ ਗੁਰਮੁਖਿ ਬੂਝੈ ਧਾਵਤ ਵਰਜਿ ਰਹਾਏ॥
ਗ੍ਰਿਹੁ ਸਰੀਰੁ ਗੁਰਮਤੀ ਖੋਜੇ ਨਾਮੁ ਪਦਾਰਥ ਪਾਏ॥ ੮॥
ਬ੍ਰਹਮਾ ਬਿਸਨੁ ਮਹੇਸੁ ਸਰੇਸ਼ਟ ਨਾਮਿ ਰਤੇ ਵੀਚਾਰੀ॥
ਖਾਣੀ ਰਾਣੀ ਗਗਨ ਪਾਤਾਲੀ ਜੰਤਾ ਜੋਤਿ ਤੁਮਾਰੀ॥
ਸਭਿ ਸੁਖ ਮੁਕਤਿ ਨਾਮ ਧੁਨਿ ਬਾਣੀ ਸਚ ਨਾਮੁ ਉਰਧਾਰੀ॥
ਨਾਮ ਬਿਨਾਂ ਨਹੀਂ ਛੂਟਸਿ ਨਾਨਕ ਸਾਚੀ ਤਰੁ ਤੂ ਤਾਰੀ॥੯॥੮॥

[ਪੰ:੧੦੧੩]

ਪ੍ਰਭਾਤੀ ਮ:੫॥ ਮਨ ਮਹਿ ਕ੍ਰੋਧ ਮਹਾ ਅਹੰਕਾਰਾ॥

ਪੂਜਾ ਕਰਹਿ ਬਹੁਤੁ ਬਿਸਥਾਰਾ॥

ਕਰਿ ਇਸ਼ਨਾਨ ਤਨਿ ਚਕ੍ਰ ਬਣਾਏ॥

ਅੰਤਰ ਕੀ ਮਲੁ ਕਬਹੀ ਨ ਜਾਏ॥੧॥

ਇਤੁ ਸੰਜਮਿ ਪ੍ਰਭੁ ਕਿ ਨਹੀਂ ਨ ਪਾਇਆ॥

ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ॥੧॥ ਰਹਾਉ॥

ਪਾਪ ਕਰਹਿ ਪੰਚਾ ਕੇ ਬਸਿਰੇ॥ ਤੀਰਥਿ ਨਾਇ ਕਰਹਿ ਸਭਿ ਉਤਰੇ॥
ਬਹੁਰਿ ਕਮਾਵਹਿ ਹੋਇ ਨਿਸੰਕ॥ ਜਮਪੁਰਿ ਬਾਂਧ ਖਰੇ ਕਾ ਲੰਕ॥੨॥
ਘੂਘਰ ਬਾਂਧਿ ਬਜਾਵੈ ਤਾ ਲਾ॥ ਅੰਤਰਿ ਕਪਟੁ ਫਿਰਹਿ ਬੇਤਾਲਾ॥
ਵਰਮੀ ਮਾਰੀ ਸਾਧੁ ਨ ਮੂਆ॥ ਪ੍ਰਭੁ ਸਭ ਕਿਛੁ ਜਾਨੈ ਜਿਨਿ ਤੂੰ ਕੀਆ॥੩॥
ਪੂੰਅਰ ਤਾਪ ਗੇਰੀ ਕੇ ਬਸਤ੍ਰਾ॥ ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ॥
ਦੇਸੁ ਛੋਡਿ ਪਰਦੇਸਹਿ ਧਾਇਆ॥ ਪੰਜ ਚੰਡਾਲ ਨਾਲੇ ਲੈ ਆਇਆ॥੪॥
ਕਾਨ ਫਰਾਇ ਹਿਰਾਏ ਟੂਕਾ॥ ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ॥
ਬਨਿਤਾ ਛੋਡਿ ਬਦ ਨਦਰਿ ਪਰਨਾਰੀ॥ ਵੇਸਿ ਨ ਪਾਈਐ ਮਹਾ ਦੁਖੁ ਆਰੀ॥੫॥
ਬੋਲੈ ਨਾਹੀ ਹੋਇ ਬੈਠਾ ਮੋਨੀ॥ ਅੰਤਰਿ ਕਲਪ ਭਵਾਈ ਐ ਜੋਨੀ॥
ਅੰਨ ਤੇ ਰਹਤਾ ਦੁਖ ਦੇਹੀ ਸਹਤਾ॥ ਹੁਕਮੁ ਨ ਬੂਝੈ ਵਿਆਖਿਆ ਮਮਤਾ॥੬॥
ਬਿਨ ਸਤਿ ਗੁਰ ਕਿਨੈ ਨ ਪਾਈ ਪਰਮ ਗਤੇ॥ ਪੂਛਹੁ ਸਗਲ ਬੇਦ ਸਿੰਮ੍ਰਤੇ॥
ਮਨ ਮੁਖ ਕਰਮ ਕਰੈ ਅਜਾਈ॥ ਜਿਉ ਬਾਲੂ ਘਰ ਠਉਰ ਨ ਠਾਈ॥੭॥
ਜਿਸ ਨੋ ਭਏ ਗੋਬਿੰਦ ਦਇਆਲਾ॥ ਗੁਰ ਕਾ ਬਚਨ ਤਿਨਿ ਬਾਧਿਓ ਪਾਲਾ॥
ਕੋਟਿ ਮਧੇ ਕੋਈ ਸੰਤੁ ਦਿਖਾਇਆ॥ ਨਾਨਕ ਤਿਕੈ ਸੰਗਿ ਤਰਾਇਆ॥੮॥
ਜੋ ਹੋਵੈ ਭਾਗੁ ਤਾ ਦਰ ਸਨੁ ਪਾਈਐ॥ ਆਪਿ ਤਰੈ ਸਭੁ ਕੁਟੰਬੁ ਤਰਾਈ ਐ॥
ਰਹਾਉ ਦੂਜਾ॥੨॥ [ਪੰਨਾ ੧੩੪੮] ਐਸੇ ਹਨ ਸਾਡੇ ਸੰਤ ਪ੍ਰੀਤਮ ਸਿੰਘ ਜੀ ਉਤਲੇ ਦੋ ਸਬਦਾ ਵਿੱਚ ਗੁਰ ਦੇਵ ਜੀ ਨੇ ਸੰਤ ਕੈਸਾ ਹੋਵੇ ਤੇ ਕੈਸਾ ਨਾ ਹੋਵੇ ਦਾ ਫੋਟੋ ਖਿਚਿਆ ਹੈ।

"ਇਹ ਨੀਸਾਣੀ ਸਾਧ ਕੀ ਜਿਸ ਭੇਟਤ ਤਰੀਐ॥ [ਪੰ: ੩੨੦]

ਗੁਰਮਤਿ ਜਿੱਥੇ ਚੰਗੇ ਕਰਮ ਕਰਨ ਵਾਲੇ ਨੂੰ ਸਾਧ ਮਨਦੀ ਹੈ। ਸਾਧ ਨਾਮ ਨਿਰਮਲ ਤਾਕੇ ਕਰਮ॥ [੧੨੯੬ ਪੰਨਾ] ਮਾਸ ਸਰਾਬੀ ਕਈ ਚੰਗੇ ਕਰਮ ਵੀ ਕਰਦੇ ਹਨ ਅਤੇ ਗ੍ਰਿਹਸਤੀ ਵੀ ਭਲੇ ਕੰਮ ਕਰਦੇ ਹਨ। ਪਰ

ਵੈਸ਼ਨਵ ਅਤੇ ਬਿਹੰਗਮ ਸਾਧੂ ਨੂੰ ਵਿਸ਼ੇਸ਼ ਸਤਕਾਰ ਦੇਂਦੀ ਹੈ ਗੁਰਮਾਤੇ :- ਜਿਹ ਕੁਲ ਸਾਧੂ ਬੈਸ਼ਨੋ ਹੋਇ॥ ਬਰਨ ਅਖਰਨ ਰੰਕੁ ਨਹੀਂ ਈਸਰੁ ਬਿਮਲ ਬਾਸ ਜਾਨੀਐ ਜਗਿ ਸੋਇ॥ ੧॥ ਰਹਾਉ॥ ਬ੍ਰਹਮਨ ਵੈਸ਼ ਸੂਦ ਅਰ ਖਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ॥ ਹੋਇ ਪੁਨੀਤ ਭਗਵੰਤ ਭਜਨਤੇ ਆਪੁ ਤਾਰਿ ਤਾਰੇ ਕੁਲ ਦੋਇ॥੧॥ ਧੰਨਿ ਸੁ ਗਾਉ ਧੰਨਿ ਸੁ ਨਾਉ ਧੰਨਿ ਪੁਨੀਤ ਕੁਟੰਬ ਸਭ ਲੋਇ॥ ਜਿਨਿ ਪੀਆ ਸਾਰ ਰਸ ਤਜੇ ਆਨ ਰਸ ਹੋਇ ਰਸ ਮਗਨ ਡਾਰੇ ਬਿਖੁ ਖੋਇ॥੨॥ ਪੰਡਿਤ ਸੂਰ ਛਤ੍ਰ ਪਤਿ ਰਾਜਾ ਭਗਤ ਬਰਾਬਰ ਅਉਰੁ ਨ ਕੋਇ॥ ਜੈਸੇ ਪੁਰੈਨ ਪਾਤ ਰਹੈ ਜਲ ਸਮੀਪ ਭਨਿ ਰਵਿਦਾਸ ਜਨਮੇ ਜਗਿ ਓਇ॥ ੩॥ ੧॥ [ਪੰ:੮੫੮]

ਏਹ ਗੁਣ ਗੁਰੂ ਰਾਮ ਸਿੰਘ ਜੀ ਦੇ ਸੰਤਾਂ ਵਿੱਚ ਵਿਸ਼ੇਸ਼ ਹੈ ਅਤੇ ਸੰਤਾਂ ਪ੍ਰੀਤਮ ਸਿੰਘ ਜੀ ਵਿੱਚ ਖਾਸ ਹੈ।

ਦੂਜਾ ਗੁਣ ਹੈ ਬਿਹੰਗਮਤਾ— ਐਸੇ ਸਾਧੂ ਦੀ ਵਿਸ਼ੇਸ਼ਤਾ ਖਾਸ ਮਨੀ ਹੈ ਗੁਰਮਤਨੇ। ਏਸ ਮਾਰਗ ਦੇ ਪਾਧੀ ਸੰਤ ਮਹਾਤਮਾ ਸੰਸਾਰਕ ਰਿਸ਼ਤਿਆ [ਜੜ ਤੇ ਚੇਤਨ] ਨੂੰ ਤੁਛ ਮਨਦੇ ਹਨ—

ਕਤੰਚ ਮਾਤਾ ਕਤੰਚ ਪਿਤਾ ਕਤੰਚ ਬਨਿਤਾ ਬਿਨੋਦ ਸੁਤਹ॥
ਕਤੰਚ ਭ੍ਰਾਤ ਮੀਤ ਹਿਤ ਬੰਧਵ ਕਤੰਚ ਮੋਹ ਕੁਟੰਬ੍ਯ੍ਯ ਤੇ॥
ਕਤੰਚ ਚਪਲ ਮੋਹਨੀ ਰੂਪੰ ਪੇਖੰਤੇ ਤਿਆਗ ਕਰੋਤਿ॥
ਰਹੰਤ ਸੰਗ ਭਗਵਾਨ ਸਿਮਰਣ ਨਾਨਕ ਲਬਧੰ ਅਚੁਤ ਤਨਹ॥੧॥

ਐਸੇ ਮਹਾਤਮਾ ਸਮਝਦੇ ਹਨ :-

ਧ੍ਰਿਗ ਮਾਤ ਪਿਤਾ ਸਨੇਹੰ ਧ੍ਰਿਗ ਸਨੇਹੰ ਭ੍ਰੀਤ ਬਾਂਧਵਹ॥
ਧ੍ਰਿਗ ਕਨੇਹੰ ਬਨਿਤਾ ਬਿਲਾਸ ਸੁਤਹ॥ ਧ੍ਰਿਗ ਸਨੇਹੰ ਗ੍ਰਿਹਾਰਥ ਕਹ॥
ਸਾਧ ਸੰਗ ਸੇਨਹ ਸਤਿ੍ ਸੁਖਯੰ ਬਸੰਤਿ ਨਾਨਕਹ॥੨॥ [ਪੰ: ੧੩੫੩]

ਕਿ ਕਿਉਂਕਿ ਐਸੇ ਸਾਧੂ ਦੇਸ ਸਮਾਜ ਅਤੇ ਕੌਮ ਦੀ ਸੇਵਾ ਕਰਦੇ ਹਨ ਜਿਵੇਂ ਬ੍ਰਿਛ ਦਾ ਜਨਮ ਆਪਣੇ ਲਈ ਨਹੀਂ ਪਰ ਉਪਕਾਰ ਲਈ ਹੁੰਦਾ ਹੈ ਅਤੇ ਦੂਜੇ ਸਾਧੂ ਜੋ ਪ੍ਵਾਰ ਦੀ ਗ੍ਰਿਫਤ ਵਿਚ ਹਨ। ਉਹ ਮੁੜ ਮੁੜ ਪਿਛਾ ਦੇਖਦੇ ਹਨ। ਐਸੇ ਨ੍ਰਿਵਿਰਤੀ ਦੇ ਪਾਂਧੀ ਸਨ ਸੰਤ ਪ੍ਰੀਤਮ ਸਿੰਘ ਜੀ ਚੇਲੇ ਕੇ ਉਪ੍ਰੋਕਤ ਸਾਰੇ ਲਛਨ ਓਨਾਂ ਤੇ ਢੁਕਦੇ ਸਨ। ਡਾਹੀ ਐਸੇ ਵੈਰਾਗੀ ਮਹਾਤਮਾ ਲਈ ਕਥਨ ਹੈ :-

ਕਬੀਰ ਜਉ ਗ੍ਰਿਹੁ ਕਰਹਿ ਤਧਰਮੁ ਕਰੁ ਨਾਹੀ ਤਕਨਰੁ ਬੈਰਾਗੁ
ਬੈਰਾਗੀ ਬੰਧਨੁ ਕਰੈ ਤਾਕੋ ਬਡੋ ਅਭਾਗੁ॥੨੪੩॥ [ਪੰ: ੧੩੭੭]

ਅਤੇ ਜੋ ਬੈਰਾਗੀ ਹੋ ਕੇ ਗ੍ਰਿਸਤ [ਇਸਤ੍ਰੀ] ਧਾਰਨ ਕਰਦਾ ਹੈ। ਉਸ ਦਾ ਪਤਨ ਹੁੰਦਾ ਹੈ ਅਤੇ ਉਹ ਸਾਕਤ ਪੁਰਸ਼ ਹੈ :-

ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ॥

ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ॥੨੧੦॥

[ਪੰ:੧੩੭੫]

ਅਰਥ = ਕਬੀਰ ਜੀ ਕਹਿੰਦੇ ਹਨ ਕਿ ਜੋ ਸਾਧੂ ਹੋ ਜੇ ਧਰ = ਧਾਰਨ ਤੀ= ਇਸਤ੍ਰੀ ਸਾਧ ਕੀ= ਸਾਧੂ ਕੀ= ਕਾਹਦਾ। ਤਸਕਰ= ਚੋਰ। ਬੈਸਹਿ = ਬੈਠਾ। ਗਾਹਿ = ਮਲ ਕੇ। ਧਰ= ਧਾਰਨ। ਤੀ= ਇਸਤ੍ਰੀ। ਭਾਰ = ਬਜਨ। ਨ = ਨਹੀਂ। ਬਿਆਪਈ = ਲਗਦਾ॥ ਉਨ ਕਉ॥ ਓਨਾ ਦੇ। ਲਾਹੂ ਲਾਹਿ = ਓਨਾਂ ਦਾ ਨਾਸ ਹੁੰਦਾ ਹੈ। ਭਾਵ ਅਰਥ = ਜੋ ਸਾਧੂ ਇਸਤ੍ਰੀ ਦੀ ਸੰਗਤ ਕਰਦਾ ਹੈ। ਉਹ ਸਾਧੂ ਕਾਹਦਾ ਹੋਇਆ। ਭਾਵ ਉਹ ਸਾਧੂ ਨਹੀਂ ਸਗੋਂ ਤਸਕਰ ਹੈ। ਉਸ ਦਾ ਬਿਨਾਸ਼ ਜਰੂਰ ਹੈ। ਐਸੇ ਮਹਾਤਮਾ ਸਨ ਸੰਤ ਪ੍ਰੀਤਮ ਸਿੰਘ ਜੀ ਜਿਨਾਂ ਨੇ ਸੰਸਾਰੀ ਰਿਸ਼ਤੇ ਕਤੰਰ ਸਮਝ ਕੇ ਮਨ ਬਚ ਕ੍ਰਮ ਕਰ ਕੇ ਗੁਰੂ ਪ੍ਰਤਾਪ ਸਿੰਘ ਜੀ ਦੀ ਸਮ੍ਰਪਤੀ ਹੇਠ ਰਹੇ।

ਗੁਰੂ ਨੂੰ ਸਮ੍ਰਪਤ [ਗੁਰੂ ਨਾਲ ਜੁੜ ਕੇ] ਹੀ ਭਗਤੀ ਕਰਨੀ ਹੀ ਅਸਲੀ ਬੰਦਗੀ ਹੈ।

"ਗੁਰੂ ਨਾਲ ਜੁੜੇ ਸੰਤ॥

ਗੁਰੂ ਨਾਲ ਜੁੜ ਕੇ ਭਗਤੀ ਕਰਨੀ ਹੀ ਸ੍ਰੇਸ਼ਟ ਭਗਤੀ ਹੈ। ਗੁਰੂ ਵਾਕ ਹੈ :-ਜਿਨ ਨਾਨਕੁ ਸਤਿ ਗੁਰ ਪੂਜਿਆ ਤਿਨ ਹਰਿ ਪੂਜ ਕਰਾਵਾ॥

[ਪੰ: ੪੫੦]

ਭਾਵ = ਜੋ ਆਪਣੇ ਗੁਰੂ ਦੀ ਪੂਜਾ ਕਰਦਾ ਤੇ ਕਰਾਂਦਾ ਹੈ। ਓਹੀ ਅਸਲੀ ਸਾਧੂ ਹੈ। ਐਸੇ ਸਾਧੂ ਦੀ ਦੁਨੀਆ ਤਾਂ ਕੀਹ ਹਰਿ ਪ੍ਰਮੇਸ਼ਰ ਵੀ ਪੂਜਾ ਮਾਨਤਾ ਕਰਦਾ ਹੈ। ਪਰ ਅਫਸੋਸ ਸਦ ਅਫਸੋਸ ਕਿ ਅਜੋਕੈ ਕਲ ਜੁਗੀ ਸੰਤ ਗੁਰੂ ਦੀ ਆੜ ਲੈ ਕੇ ਆਪਣੀ ਢਾਈ ਪਾ ਗਿਨਣ ਵਿੱਚ ਰੁੱਝੇ ਹਨ। ਗੁਰੂ ਨਾਲ ਜੋੜਨ ਦੀ ਥਾਵੇਂ ਆਪਨੇ ਤੇ ਆਪਨੇ ਡੇਰੇ ਨਾਲ ਜੋੜਨ ਦਾ ਜਤਨ ਕਰਦੇ ਹਨ। ਐਸੇ ਸੰਤਾਂ ਨੂੰ ਗੁਰੂ ਰਾਮ ਦਾਸ ਜੀ ਧਰਕਟ ਨਾਰੀ ਕਹ ਕੇ ਤ੍ਰਿਸਕਾਰ ਦੇ ਹਨ :-

ਜੋ ਗੁਰੁ ਗੋਪੇ ਆਪਣਾ ਤੇ ਨਰ ਬੁਰਿਆਰੀ॥ ਹਰਿ ਜੀਉ ਤਿਨ ਦਾ ਦਰਸਨ ਨ ਕਰਹੁ॥ ਪਾਪਿਸਟ ਹਤਿਆਧਾਰੀ॥ ਓਇ ਘਰ ਘਰ ਫਿਰਹਿ ਕਸੁਧ ਮਨ ਜਿਉ ਧਰਕਟੁ ਨਾਰੀ॥ [੩੦੪]

ਜੋ ਗੁਰੂ ਗੋਪੇ ਆਪਣਾ ਸੁਭਲਾ ਨਾਹੀ ਪੰਚਹੁ ਓਨਿ ਲਾਹ ਮੂਲ ਸਭ ਗਵਾਇਆ॥

ਏਨਾ ਨੂੰ ਅੰਦ੍ਰੋਂ ਹਉਮੈ ਦਾ ਰੋਗ ਲਗ ਚੁੱਕਾ ਹੈ ਕਿ ਸਾਡੀ ਪੂਜਾ, ਪ੍ਰਤਿਸ਼ਟਾ ਅਤੇ ਆਰਥਕ ਲਾਭ ਹਿਨ ਗੁਰੂ ਦੀ ਰੀਸ ਕਰੀਏ। ਇਕ ਆਪ ਬੀਤੀ ਹੈ ਮੇਰੀ, ਸੰਤ ਸੁਲਖਣ ਸਿੰਘ ਜੀ ਭੰਗਵਾਂ ਵਾਲੇ ਸਤਿ ਗੁਰੂ ਜਗਜੀਤ ਸਿੰਘ ਜੀ ਦੇ ਅਨਿਨ ਸ਼ਰਧਾਲੂ ਹਨ। ਏਨਾਂ ਦੀ ਤਾਰੀਫ ਹੈ ਕਿ 60 ਸਾਲ ਤੋਂ ਵੱਡੀ ਸੋਧ ਦੇ ਧਾਰਨੀ ਹਨ। ਏਨਾਂ ਦੇ ਪਿੰਡ ਦੇ ਵਸਨੀਕ ਸੰਤ ਸੁਰਜੀਤ ਸਿੰਘ ਜੀ ਦੀ ਭੈਣ 'ਪਿੰਡ ਖੈਹਰੇ' ਵਿਆਹੀ ਹੈ। ਉਸ ਨੇ ਨਾਮਧਾਰੀ ਮਰਯਾਦਾ ਅਨੁਸਾਰ ਅਖੰਡ ਪਾਠ ਕਰਾਯਾ ਮੈਨੂੰ ਦੀਵਾਨ ਦੀ ਸੇਵਾ ਲਈ ਸਦਿਆ ਸੰਤ ਸੁਲਖਨ ਸਿੰਘ ਜੀ ਦੁਆਰਾ ਭੋਗ ਸਮੇਂ ਦਾਸ ਨੇ ਮਾਈਕ ਸੂਬਾ ਜੀ ਨੂੰ ਦੇ ਕੇ ਕਿਹਾ ਕਿ ਮਹਾਰਾਜ ਜੀ ਆਪ ਜੀ ਦਾਸ ਦਾ ਨਾਮ ਐਲੋਸ। ਕਰੋ ਪਰ ਸੂਬਾ ਜੀ ਨੇ ਆਪਣੇ ਏਜੰਟ ਦਾ ਨਾਮ ਲੈ ਉਸ ਨੂੰ ਸਮਾ ਦਿਤਾ ਉਹ ਜਥੇਦਾਰ ਜੀ ਮੱਖਣ ਕੱਡ ਕੇ ਚਲਦੇ ਬਣੇ ਮਗਰੋਂ ਛਾਛ ਪੀਐ ਸੰਸਾਰ ਦੇ ਅਨੁਸਾਰ ਢਾਈ ਘੰਟੇ ਦੀਵਾਨ ਲਾਇਆ ਗੁਰੂ ਕ੍ਰਿਪਾ ਸੁਣਿਆ ਵੀ ਧਿਆਨ ਨਾਲ ਸੰਗਤ ਨੇ। ਸੰਗਤ ਮਾਯਾ ਦੇ ਕੇ ਪਹਿਲਾਂ ਹੀ ਵੇਹਲੀ ਹੋ ਚੁੱਕੀ ਸੀ। ਫਲ ਵਜੋਂ ਮਾਯਾ ਤਾਂ ਨਹੀਂ ਹੋਈ ਪਰ 57 ਸੁਤ੍ਰਜਾਂ ਸਰੀਰਾਂ ਮਾਈ ਭਾਈ ਨੇ ਭਜਨ ਪੁਛਿਆ ਤੇ ਮਾਸ ਸਰਾਬ ਦਾ ਤਿਆਗ ਕਰ ਗੁਰੂ ਜਗ ਜੀਤ ਜੀ ਦੀ ਸ਼ਰਨੀ ਲਗੇ। ਮੈਂ ਵੀ ਖੁਸ਼ ਘਰ ਵਾਲੇ ਵੀ ਤੇ ਸਭ ਤੋਂ ਬਹੁਤ ਖੁਸ਼ ਸੰਤ ਸੁਲਖਣ ਸਿੰਘ ਜੀ ਹੋਏ।

ਅਰਦਾਸ ਹੋਈ। ਅਰਦਾਸ ਵਿਚ ਮੈ ਕਹ ਬੈਠਾ ਕਿ ਸਚੇ ਪਾਤਸ਼ਾਹ ਏਨਾ ਸ੍ਰੀਰਾਂ ਨੂੰ ਗੁਰ ਸਿੱਖੀ ਬਖਸ਼ੋ ਨਾਲ ਹਰ ਮਹੀਨੇ ਭੈਣੀ ਸਾਹਿਬ ਦੇ ਅਤੇ ਅਪਨੇ ਦਰਸ਼ਨ ਕਰਨ ਦਾ ਬਲ ਬਖਸ਼ਨਾ। ਪਿੱਛੋਂ ਸੰਤਾਂ ਨੂੰ ਮੈਂ ਅਰਜ਼ ਕੀਤੀ ਕਿ ਸਾਰੀ ਸੰਗਤ ਨੂੰ ਸ੍ਰੀ ਭੈਣੀ ਸਾਹਿਬ ਲੇਜਾ ਕੇ ਮੋਹਰ ਲਵਾ ਲਿਆਓ। ਦੋ ਘੰਟੇ ਪਿੱਛੋਂ ਮਿਨੂੰ ਹੀਰਾ ਸਿੰਘ [ਭਿਲੇ] ਨੇ ਦਸਿਆ ਕਿ ਸੂਬਾ ਜੀ ਨੇ ਆਪ ਜੀ ਦੇ ਕਹੇ ਬਚਨਾ ਦਾ ਬਹੁਤ ਗੁਸਾ ਕੀਤਾ ਹੈ ਕਿ ਜਥੇਦਾਰ ਨੇ ਏਡੀ ਦੂਰ ਭੈਣੀ ਸਾਹਿਬ ਜਾ ਕੇ ਦਰਸ਼ਨ ਕਰਨ ਵਲੋਂ ਕਿਹਾ ਹੈ।

ਇਹ ਨਹੀਂ ਕਿਹਾ ਕਿ ਏਥੇ ਨੇੜੇ [ਸਾਡੇ] ਡੇਰੇ ਮਸਿਆ-ਪੁਨਿਆ ਲਗਦੀ ਹੈ। ਏਥੇ ਦਰਸ਼ਨ ਕਰਨ ਹਰ ਮਹੀਨੇ ਜਾਯਾ ਕਰੋ। ਦਾਸ ਨੇ ਓਸੇ ਵੇਲੇ ਸੂਬਾ ਜੀ ਤੋਂ ਮਾਫੀ ਮੰਗੀ ਕੇ ਅਰਜ ਕੀਤੀ ਕਿ ਸ੍ਰੀ ਜੀ! ਮੇਰੇ ਮੁਹ ਤੇ ਭੈਣੀ ਸਾਹਿਬ ਤੇ ਸਤ ਗੁਰੂ ਜਗਜੀਤ ਹੀ ਬਸਿਆ ਹੈ ਤਾਂ ਹੀ ਸਹਜ ਸੁਭਾਹ ਕਿਹਾ ਗਯਾ ਹੈ।

ਬਰਨਾ ਤੁਸੀਂ ਵੀ ਮੇਰੇ ਨਾਲ ਖੜੇ ਸਉ ਤੁਸੀਂ ਮੇਰੇ ਕੱਨ ਵਿਚ ਦੱਸ ਦੇਂਦੋਂ ਤਾਂ ਮੈਂ ਆਪ ਜੀ ਦੀ ਭਾਵਨਾ ਅਨੁਸਾਰ ਕਹਿ ਦੇਦਾਂ ਕਿਉਂਕਿ ਅਸੀਂ ਤਾਂ ਤੁਹਾਡੇ ਮੁਲ ਖਰੀਦੀ। ਲਾਲੇ ਗੋਲੇ ਹਾਂ। ਅਗੇ ਤੋਂ ਤੁਹਾਡੇ ਅਨੁਸਾਰ ਹੋਯਾ ਕਰੇਗਾ। ਏਨੂ ਕਹਿੰਦੇ ਹਨ :-

**ਛੜਾ ਕਰੇ ਕੁੜਮਾਈ॥ ਆਪਣੀ ਕਿਪ੍ਰਾਈ।**

ਪਰ ਜਿਨਾਂ ਸੰਤਾਂ ਦੀ ਆਪਾਂ ਗਲ ਕਰ ਰਹੇ ਹਾਂ ਉਹ ਸਾਰੀ ਉਮਰ ਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਭੈਣੀ ਸਾਹਿਬ ਨਾਲ ਜੁੜੇ ਅਤੇ ਸਿੱਖਾਂ ਨੂੰ ਵੀ ਉਪ੍ਰੋਕਤ ਗੁਰੂ ਤੇ ਗੁਰੂ ਦੇ ਡੇਰੇ ਨਾਲ ਜੋੜਦੇ ਸਨ। ਓਨਾਂ ਦੇ ਮਨ ਬਸਿਆ ਸੀ ਕਿ—

**ਡਡਾ ਡੇਰਾ ਏਹੁ ਨਹੀਂ ਜਹ ਡੇਰਾ ਤਹ ਜਾਨੁ॥**

**ਉਆ ਡੇਰਾ ਕਾ ਸੰਜਮੋ ਗੁਰ ਕੈ ਸਬਦਿ ਪਛਾਨੁ॥**

ਸਾਧੂ ਨੂੰ ਨਿਮਨ ਤੁਕਾਂ ਵਲ ਧਿਆਨ ਦੇਣ ਦੀ ਲੋੜ ਹੈ ਅੱਜ ਦੇ ਸਮੇਂ ਖਾਸ ਕਰ।

**ਇਆ ਡੇਰਾ ਕਉ ਸ੍ਰਸ ਕਰਿ ਘਾਲੈ॥ ਤਾਕਾ ਤਸੂ ਨਹੀਂ ਸੰਗਿ ਚਾਲੈ॥**

**ਉਆ ਡੇਰਾ ਕੀ ਸੋ ਮਿਤਿ ਜਾਨੈ॥ ਜਾ ਕਉ ਦ੍ਰਿਸਟਿ ਪੂਰਨ ਭਗਵਾਨੈ**

**ਡੇਰਾ ਨਿਹਚਲੁ ਸਚੁ ਸਾਧ ਸੰਗ ਪਾਇਆ ਨਾਨਕ ਤੇ ਜਨ ਲਹ ਡੋਲਾਇਆ॥੧੯॥ [ਪੰ: ੨੫੬]**

ਗੁਰੂ ਬਾਣੀ ਵਿੱਚ ਜਿਨੇ ਵੀ ਸਾਧੂ ਮੰਡਨ [ਸਿਫਤ] ਦੇ ਪ੍ਰਮਾਣ ਆਏ ਹਨ। ਉਹ ਸਾਰੇ ਹੀ ਗੁਰੂ ਪ੍ਰਮੇਸਰ ਨਾਲ ਜੁੜੇ ਹੋਏ ਸੰਤਾਂ ਦੇ ਹੀ ਹਨ। ਜਿਵੇਂ ਕਿ ਸੰਤ ਪ੍ਰੀਤਮ ਸਿੰਘ ਜੀ ਦੀ ਤਰਹ ਜੁੜੇ ਸਨ। ਨਮੂਨੇ ਮਾਤਰ ਪ੍ਰਮਾਣ ਹਾਜਰ ਹਨ- ਸੰਤਾਂ ਦੀ ਚਰਨ ਧੂੜੀ ਦੀ ਮਹਾਨਤਾ।

ਗੁਰੂ ਸਾਹਿਬ ਲਿਖਦੇ ਹਨ—

੧. **ਰਾਮ ਦਾਸ ਸਰੋਵਰਿ ਨਾਤੇ॥ ਸਭਿ ਉਗੁਤਰੇ ਪਾਪ ਕਮਾਤੇ॥**
   **ਨਿਰਮਲ ਹੋਏ ਕਰਿ ਇਸ਼ਨਾਨਾ॥ ਗੁਰਿ ਪੂਰੈ ਕੀਨੋ ਦਾਸਾ॥੧॥ [ਪੰ:੬੨੫]**

੨. **ਨਿਤ ਪ੍ਰਤਿ ਨਾਵਣੁ ਰਾਮ ਸਰਿ ਕੀਜੈ॥**
   **ਝੋਲਿ ਮਹਾਰਸੁ ਹਰਿ ਅੰਮ੍ਰਿਤੁ ਪੀਜੈ॥ ੨॥**
   **ਨਿਰਮਲ ਉਦਕੁ ਗੋਵਿੰਦ ਕਾ ਨਾਮ॥**
   **ਮਜਨ ਕਰਤ ਪੂਰਨ ਸਭਿ ਕਾਮ॥ ੧॥** [ਪੰ: ੧੯੮]

੩. ਪਾਪ ਕਰਹਿ ਪੰਚਾ ਕੇ ਬਸਿ ਰੇ॥

ਤੀਰਥਿ ਕਹਹਿ ਸਭਿ ਉਤਰੇ॥ [ਪੰ: ੧੩੩੮]

ਸਾਰੇ ਤੀਰਥਾਂ ਦੀ ਮਹਾਨਤਾ ਹੈ ਕਿ ਏਹਨਾਂ ਤੇ ਇਸ਼ਨਾਨ ਕਰਨ ਨਾਲ ਜੀਆਂ ਦੇ ਸਾਰੇ ਪਾਪਾਂ ਤੋਂ ਨਿਸਤਾਰਾ ਹੁੰਦਾ ਹੈ। ਜੀਆਂ ਦੇ ਸਾਰੇ ਪਾਪ ਤੀਰਥਾਂ ਨੂੰ ਅਪਵਿਤ੍ਰ ਕਰ ਦੇਂਦੇ ਹਨ। ਜਦੋਂ ਬਾਰੀਂ ਸਾਲੀਂ ਕੁੰਭ ਤੇ ਅਰਧ ਕੁੰਭੀ ਤੇ ਪਹਿਲਾਂ ਸਾਧੂ ਇਸਨਾਨ ਕਰਦੇ ਹਨ ਤਾਂ ਉਨ੍ਹਾਂ ਤੀਰਥਾਂ ਦੇ ਪਾਪ ਸੰਤਾਂ ਦੀ ਧੂੜੀ ਨਾਲ ਪਵਿਤ੍ਰ ਹੋ ਜਾਂਦੇ ਹਨ :- ਮਲਾਰ ਮ:੪॥ **ਗੰਗਾ ਜਮੁਨਾ ਸਰਸੁਤੀ ਤੇ ਕਰਹਿ ਉਦਮ ਧੂਰਿ ਸਾਧੂ ਕੀ ਤਾਈ॥ ਕਿਲ ਵਿਖ ਮੈਲ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥ ਤੀਰਥਿ ਅਠਸਠਿ ਮਜਨੁ ਨਾਈ। ਸਤੰ ਸੰਗਤਿ ਦੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਗਤਿ ਮੈਲੁ ਗਵਾਈ॥ ੧॥ ਰਹਾਓ॥ ਜ਼ਾਹਰ ਨਵੀ ਭਪੈ ਭਾਗੀਰਥਿ ਆਣੀ ਕੇਦਾਰ ਥਾਪਿਓ ਮਹਸਾਈ॥ ਕਾਂਸੀ ਕ੍ਰਿਸ਼ਨੁ ਗਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ॥ ੨॥ ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਭਾਈ ਹਰਿ ਕਾ ਸੰਤੁ ਮਿਲੈ ਗੁਰ ਸਾਧੂ ਲੈ ਤਿਸ ਕੀ ਧੁਰਿ ਮੁਖਿ ਲਾਈ॥੩॥**

**ਜਿਤਨੀ ਸ੍ਰਿਸਟੀ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ॥ ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ॥ ੪॥੨॥ [ਪੰ :੧੨੬੩]**

ਐਸੇ ਸੰਤ ਸਨ ਸੰਤ ਪ੍ਰੀਤਮ ਸਿੰਘ ਜੀ ਚੇਲੇ ਕੇ। ਐਸੇ ਸਾਧੂ ਜਮ ਦੂਤਾਂ ਨੂੰ ਵੀ ਦਰਕਾਰ ਦੇਂਦੇ ਹਨ ਕਿ ਸਾਧੂ ਦੇ ਘਰ ਜਮਦੂਤ ਭੁਲੇਖੇ ਨਾਲ ਆ ਗਏ ਤਾਂ ਸਾਧੂ ਨੇ ਐਸਾ ਦੰਡ ਦਿੱਤਾ ਕਿ ਧਰਮ ਰਾਜ ਨੂੰ ਸਾਧੂ ਤੋਂ ਖਿਮਾ ਮੰਗਨੀ ਪਈ—

**ਜਹ ਸਾਧੂ ਗੋਹਿੰਦ ਭਜਨੁ ਕੀਰਤਨੁ ਨਾਨਕ ਨੀਤ॥**

**ਹਉਣਾ ਤੂੰ ਣਹ ਛੁਟਹਿ ਨਿਕਟਿ ਨ ਜਾਈ ਅਹੁ ਦੂਤ॥੧॥ [ਪੰ :੧੫੬]**

**ਐਸੇ ਨਾਮ ਦੇ ਰਸੀਏ ਨਾਮਧਾਰੀ ਸਾਧੂ ਦੀ ਸੰਗਤ ਕਰਨ ਵਾਲੇ ਪਾਪੀ ਵੀ ਬੰਧਨ ਮੁਕਤ ਹੋ ਜਾਂਦੇ ਹਨ— ਟੂਟੇ ਬੰਧਨ ਜਾਸੁ ਕੇ ਹੋਆ ਸਾਧੂ ਸੰਗੁ॥ ਜੋ ਰਾਤੇ ਰੰਗ ਏਕ ਕੈ ਨਾਨਕ ਗੂੜਾ ਰੰਗ॥੧॥ [ਪੰ :੨੫੨] ਉਦਾਹਣ॥**

ਇਕ ਸ਼ਾਹੂਕਾਰ ਮਾਰਕੀਟ ਵਿਚੋਂ ਸਉਦਾ ਖਰੀਦ ਕੇ ਮਜਦੂਰ ਲਭ ਰਿਹਾ ਸੀ। ਉਸ ਇਕ ਸਾਧਾਰਨ ਜਿਹਾ ਬੰਦਾ ਨਜਰ ਪਿਆ ਉਸ ਨੇ ਪਾਡੀ ਸਮਝ ਕੇ ਸ਼ਾਹੂਕਾਰ ਨੇ ਅਵਾਜ਼ ਦਿੱਤੀ ਓਏ ਪਾਡੀ। ਹਾਂ ਜੀ ਸ਼ਾਹ ਜੀ! ਏਹ ਭਾਰ ਹੈ ਉਠਾਏ ਗਾ ? ਹਾਂ ਜੀ! ਕੀਹ ਮਜਦੂਰੀ ਲਏਗਾ? ਸ਼ਾਹ ਜੀ! ਮੈਂ ਪੈਸਾ ਨਗਦ

ਨਹੀਂ ਲਾਂਗਾਂ। ਪਰ ਰਾਹ ਵਿੱਚ ਮੈਨੂੰ ਕੋਈ ਪ੍ਰਮਾਰਥ ਦੇ ਬਚਨ ਸੁਣਾ ਦਿਓ! ਸ਼ਾਹ ਜੀ ਨੇ ਕਿਹਾ ਕਿ ਮੈਨੂੰ ਤਾਂ ਕੋਈ ਪ੍ਰਮਾਰਥ ਦਾ ਪਤਾ ਨਹੀਂ ਮਜਦੂਰ ਨੇ ਕਿਹਾ ਕਿ ਅਛਾ ਮੇਰੇ ਤੋਂ ਸੁਣੀ ਜਾਹ ਤੇ ਹੰਗੂਰਾ ਦੇਈਂ ਜਾਈ। ਸ਼ਾਹ ਬੜਾ ਖੁਸ਼ ਹੋਆ ਕਿ ਏਹ ਕੋਈ ਚੰਗਾ ਮੂਰਖ ਹੈ ਚਲ ਮਨਾ ਤੂੰ ਹੂੰ ਹੂੰ ਕਰੀ ਜਾਈ ਤੇਰੇ ਚਾਰ ਆਨੇ ਬਚੇ। ਮੰਜਲੇ ਮਖਸੂਦ ਤੇ ਪਹੁੰਚ ਕੇ ਸ਼ਾਹ ਨੇ ਪੁਛਿਆ ਕੁਝ ਲੈਣਾ ਹੈ। ਨਹੀਂ ਸ਼ਾਹ ਜੀ! ਅੱਛਾ ਰਾਮ-ਰਾਮ, ਚਲਦਾ ਹੈ। ਸਾਧੂ ਚਲਾ ਗਯਾ। ਥੋੜੀ ਦੇਰ ਪਿੱਛੋਂ ਆਇਆ, ਸ਼ਾਹ ਨੇ ਪੁਛਿਆ ਹੁਣ ਕੀ ਲੈਣ ਆਇਆ ਹੈਂ ਸਾਧੂ = ਸ਼ਾਹ ਜੀ ਮੈਂ ਲੈਣ ਨਹੀਂ ਆਪ ਜੀ ਨੂੰ ਕੁੱਛ ਦੇਣ ਆਯਾ ਹਾਂ। ਸ਼ਾਹ ਮਨ ਵਿਚ ਹਸਿਆ ਕਿ ਏਹ ਕੰਗਾਲ ਮੈਨੂੰ ਕੀ ਦੇਣ ਜੋਗਾ ਹੈ?

ਸ਼ਾਹ ਕਹਿੰਦਾ ਹੈ ਦਸ ਕੀਹ ਦੇਣ ਆਯਾ ਹੈਂ। ਫਕੀਰ = ਵੇਖੋਂ ਮੈਂ ਤੈਨੂੰ ਸੁਨੇਹਾ ਦੇਣ ਆਯਾ ਹਾਂ ਕਿ ਅੱਜ ਤੋਂ ਅੱਠਵੇਂ ਦਿਨ ਨੂੰ ਤੂੰ ਮਰ ਜਾਣਾ ਹੈ ਧਰਮ ਰਾਜ ਦੀ ਕਚਹੈਰੀ ਵਿਚ ਤੇਰਾ ਹਸਾਬ ਲੇਖਾ ਪਤਾ ਲੇਯਾ ਜਾਏਗਾ। **ਤੇਤੋ ਲੈਣਗੇ ਹਿਸਾਬ ਬੀਆਂ ਫੋਲ ਫੋਲ ਕੇ।**

**ਸ਼ਾਹ ਜੀ ਤੁਸੀਂ ਮਾਤ ਲੋਕ ਵਿਚ ਬੜਾ ਕੁਝ ਮਾਲ ਧੰਨ ਜੋੜਿਆ ਹੈ ਪਰ ਤੂੰ ਅਗਲੀ ਗਲ ਨ ਜਾਣੀਆਂ ਭੁ ਅਗਲੀ ਗਲ ਨ ... ਸ਼ਾਹ ਕਟਾਕਸ਼** ਨਾਲ ਕਿ ਹਾਂ ਸੰਤ ਜੀ! ਅਗੇ ਕੀਹ ਹੋਣਾ ਹੈ। ਸੰਤ ਰੂਪੀ ਮਜਦੂਰ ਨੇ ਕਿਹਾ ਭਲੇ ਲੋਕ ਏਹ ਸੰਸਾਰ ਰੂਪੀ ਬ੍ਰਿਸ਼ ਹੈ ਜਿਸ ਦੀ ਛਾਵੇਂ ਸੰਸਾਰ ਦੇ ਜੀਵ ਬੈਠੇ ਹਨ ਸਮੇਂ ਸਿਰ ਸਭ ਨੇ ਅੱਗੇ ਚਲੇ ਜਾਣਾ ਹੈ :-

**ਬਿਰਖੈ ਹੇਠਿ ਸਭਿ ਜੰਤ ਇਕਠੇ॥ ਇਕਿ ਤਤੇ ਇਕਿ ਬੋਲਨਿ ਮਿਠੇ॥**
**ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ॥**
**ਪਪ ਕਰੇਦੜ ਸਰ ਪਰ ਮੁਠੇ॥ ਅਜਗਾਈਲਿਫੜੇ ਫੜਿ ਕੁਠੇ॥**
**ਦੋਜਕਿ ਪਾਏ ਸਿਰਜਣ ਗਰੈ ਲੇਖਾ ਮੰਗੈ ਬਾਣੀਆਂ॥ ੨॥**
**ਸੌਗਿਨ ਕੋਈ ਭਈਆ ਬੇਬਾ॥ ਮਾਲੁ ਜੋਬਨੁ ਧਨੁ ਛੋਡਿ ਵਜੇਸਾ॥**
**ਕਰਣ ਕਰੀਮ ਨ ਜਤੋ ਕਰਤਾ ਤਿਲ ਪੀੜੇ ਜਿਉ ਘਾਣੀਆਂ॥ ੩॥**
**ਖੁਸਿ ਖੁਸਿ ਲੈਦਾ ਬਸਤੁ ਪਰਾਈ॥ ਵੇਖੈ ਸੁਣੈ ਤੇਰੈ ਨਾਲਿ ਖੁਦਾਈ॥**
**ਦੁਨੀਆ ਲਬਿ ਪਇਆ ਖਾਤ ਅੰਦਰਿ ਅਗਲੀ ਗਲ ਨਜਾਣੀਆ॥ ੪॥**
ਜਮਿ ਜਮਿ ਮਰੈ-ਮਰੈ ਫਿਰਿ ਜੰਮੈ॥ ਬਹੁਤ ਸਜਾਇ ਪਇਆ ਦੇਸਿ ਲੰਮੈ॥
ਜਿਨਿ ਕੀਤਾ ਤਿਸੈ ਨ ਜਾਣੀ ਅੰਧਾ ਤਾ ਦੁਖੁ ਸਹੈ ਪਰਾਣੀਆ॥ ੫॥
ਖਾਲਕ ਥਾਵਹੁ ਭੁਲਾ ਮੁਠਾ॥ ਦੁਨੀਆ ਖੇਲ ਬੁਰਾ ਰੁਠ ਤੁਠਾ॥

ਸਿਦਕੁ ਸਬੂਰਾ ਸੰਤੁ—

[ਗੁਰੂ ਨਿਵਾਜਿਆ ਸੰਤ ਪ੍ਰੀਤਮ ਸਿੰਘ ਚੇਲੇ ਕੇ ਵਰਗਾ]

ਨਾ ਮਿਲਿਓ ਵਤੈ ਆਪਣ ਭਾਣੀਆ॥ ੬॥

ਤੂੰ ਅਗਲੀ ਗਲ ਨ ਜਾਣੀਆ...

ਮਉਲਾ ਖੇਲ ਕਰੇ ਸਭਿ ਆਪੇ॥ ਇਕਿ ਕਢੇ ਇਕਿ ਲਹਰਿ ਵਿਆਪੇ॥

ਜਿਉ ਨਚਾਏ ਤਿਉ ਤਿਉ ਨਚਨਿ ਸਿਰਿ ਸਿਰਿ ਕਿਰਤਿ ਵਿਹਾਣੀਆਂ॥੭॥

ਮਿਹਰ ਕਰੇ ਤਾ ਖਸਮ ਧਿਆਈ॥ ਸੰਤਾਂ ਸੰਗਤਿ ਨਰਕਿ ਨ ਪਾਈ॥

ਅੰਮ੍ਰਿਤ ਨਾਮੁ ਦੀਨੁ ਨਾਨਕ ਕਉ ਗੁਣ ਗੀਤਾ ਨਿਤ ਵਖਾਣੀਆਂ॥

੨॥੮॥੧੨॥੨੦॥[ਪੰ :੧੯] ਤੂੰ ਅਗਲੀ ਗੱਲ ਨ ਜਾਣੀਆਂ...

ਉਪ੍ਰੋਕਤ ਮਾਰਗ ਦਰਸ਼ਨ ਕਰਦੇ ਗੁਰੂ ਬਾਬਾ ਜੀ ਲਿਖਦੇ ਹਨ—

ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥

ਲੇਖਾ ਰਬੁ ਮੰਗੇਸੀਆਂ ਬੈਠਾ ਕਢਿ ਵਹੀ

ਤਲਬਾਂ ਪਉਸਨਿ ਆਕੀਆ ਬਾਕੀ ਜਿਨਾ ਰਹੀ॥

ਅਜਰਾ ਈਲ ਫਰੇਸ ਤਾ ਹੋਸੀ ਆਇਤ ਈ॥

ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ॥

ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥ ੨॥ [ਪੰ :੯੫੩]

ਸੰਤ ਜੀ ਸੇਠ ਨੂੰ ਸੰਬੋਧਨ ਕਰਦੇ ਹਨ ਸੇਠ ਜੀ! ਤੁਸੀਂ ਅਠਵੇਂ ਦਿਨ ਨੂੰ ਮਰ ਜਾਣਾ ਹੈ।

After Death ਮਰਨੋਂ ਪ੍ਰਯੰਤ ਆਪ ਨੂੰ ਧਰਮ ਰਾਜ ਦੇ ਦੂਤ ਧਰਮ ਰਾਜ ਦੀ ਕਚੈਹਰੀ ਪੇਸ਼ ਕਰਨਾ ਤੇਰਾ ਲੇਖਾ ਪੱਤਾ ਹੋਵੇਗਾ। ਤੇਰੀ ਉਮਰ ਕਾਲੇ ਕਾਰਨਾਮਿਆਂ ਨਾਲ ਭਰੀ ਹੈ। ਇਸ ਲਈ ਤੈਨੂੰ ਮਹਾਂ ਮਹਾਂ ਨਰਕਾਂ ਦੀ ਯਾਤਨਾ ਦਾ ਹੁਕਮ ਹੋਣਾ ਹੈ। ਪਰ ਨਾਲ ਤੈਨੂੰ ਕੁਛ ਸਮਾਂ ਸਵਰਗ ਪ੍ਰਾਪਤੀ ਵੀ ਹੋਵੇਗੀ। ਤੂੰ ਜੋ ਮੇਰੇ ਨਾਲ ਸਤਸੰਗੀ ਸਮਾਂ ਕਟਿਆ ਹੈ। ਓਹ ਫਲ ਤੈਨੂੰ ਮਿਲਨਾ ਹੈ ਤੇ ਤੂੰ ਕਹੀ ਕਿ ਮੈਨੂੰ ਪਹਿਲੇ ਸੁਅਰਗ ਭੇਜੋ। ਤੈਨੂੰ ਸੁਵਰਗ ਦੇ ਵਿਚ ਭੇਜ ਦੇਣਗੇ। ਇਕ ਘੰਟੇ ਕੂ ਤਾਈ ਮੈਂ ਵੀ ਤੈਨੂੰ ਓਥੇ ਮਿਲਾਂਗਾ।

ਸੇਠ ਨੇ ਸੰਤ ਜੀ ਦਾ ਸਾਰਾ ਉਪਦੇਸ਼ ਸੁਣਿਆ ਤੇ ਹਊਫੇਰ ਕਰ ਛਡਿਆ। ਕਿਉਂ ਕਿ ਸੇਠ ਨੂੰ ਸੰਤਾਂ ਦੀ ਗਲ ਤੇ ਜਕੀਨ ਨਹੀਂ ਸੀ।

ਅਖੀਰ ਸੰਤਾਂ ਦੇ ਦਸੇ ਅਨੁਸਾਰ ਅਠਵਾਂ ਦਿਨ ਆ ਗਯਾ। ਜਮ ਰਾਜ ਨੇ ਆ ਦਰਸ਼ਨ ਦਿਤੇ :- ਮਲਕੁ ਜਿ ਕੰਨੀ ਸੁਣੀ ਦਾ ਮੁਹੁ ਦੇਖਾਲੇ ਆਇ।

ਹੁਣ ਆਪਨਾ ਕ੍ਰਮ ਕਰਨ ਲਗੇ ਜਮਦੂਤ- ਜਿੰਦ ਨਿਮਾਣੀ ਕਢੀ ਐ ਹਡਾ ਕੂਕੜ ਕਾਇ॥

ਸਾਹੇ ਨਿਖੇਨ ਚਲਨੀ ਜਿੰਦੂ ਕੂ ਸਮਝਾਇ॥ ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪ੍ਰਣਾਇ॥ ਆਪਣ ਹਥੀ ਜੋਲਿ ਕੇ ਕੈ ਗਲਿ ਲਗੈ ਧਾਇ॥ ਬਾਲਹੁ ਨਿਕੀ ਪੁਰਸ਼ ਲਾਤ ਕੇਨੀ ਨ ਸੁਣੀ ਆਇ॥੧॥ [ਪੰ : ੧੩੭੭]

ਉਪ੍ਰੋਕਤ ਸੰਤਾਂ ਅਤੇ ਫਰੀਦ ਜੀ ਦੇ ਅਨੁਸਾਰ ਜੋ ਸੇਠ ਨਾਲ ਅੰਤ ਸਮੇਂ ਬੀਤੀ ਕਬੀਰ ਇਸ ਬਾਰਤਾ ਦਾ ਨਿਮਨ ਬਿਆਨ ਕਰਦੇ ਹਨ—ਸੂਹੀ ਕਬੀਰ ਜੀ॥ ਅਮਲੁ ਸਿਗਨੋ ਲੇਖਾ ਦੇਨ॥ ਅਰਥ = ਕੀਤੇ ਕਰਮਾਂ ਅਨੁਸਾਰ ਜੀਵ ਨੂੰ ਲੇਖਾ ਹਸਾਬ ਦੇਣਾ ਪੈਂਦਾ ਹੈ। ਜਿਵੇਂ :- ਅਮਲ ਜਿਕੀਤਿਆ ਦੁਨੀ ਵਿਚਿ ਸੇ ਦਰਗਾਹ ਓਗਾਹਾ।। ਤਥਾ — ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਾਹ ਆਇ ਕੰਮਿ॥ ੧੦੦॥ ਅਥਵ :- ਜਦੋਂ ਪ੍ਰਮਾਤਮਾ ਦਾ ਅਮਲੁ ਸਿਰਤਾਨੋਂ = ਹੁਕਮ ਹੋਯਾ ਤਾਂ ਲੇਖਾ ਦੇਣਾ ਪੈਂਦਾ ਹੈ।

ਆਏ ਕਠਿਨ, ਦੂਤ ਜਮ ਲੇਨਾ॥ ਅਰਥ = ਜਦੋਂ ਕਠਿਨ

ਨਾ ਮੁੜਨ ਵਾਲੇ ਦੂਤ ਜੀਵ ਨੂੰ ਲੈਣ ਲਈ ਆਉਂਦੇ ਹਨ।

ਕਿਆ ਤੈ ਖਟਿਆ ਕਹਾ ਗਵਾਇਆ॥ ਅਰਥ =[ਪਹਿਲੋਂ ਜੀਵ ਤੋਂ ਪੁੱਛਦੇ ਹਨ] ਤੂੰ ਜੋ ਸਵਾਸਾਂ ਰੂਪੀ ਪੂੰਜੀ ਲੈ ਕੇ ਇਸ ਲੋਕ ਵਿੱਚ ਆਯਾ ਸੈਂ ਉਸ ਨਾਲੋਂ ਤੂੰ ਕੀ ਖਟਿਆ? ਤੇ ਕੀ ਗਵਾਯਾ ਹੈ ?

ਚਲਹੁ ਸਿਤਾਬ ਦੀਬਾਨਿ ਬੁਲਾਇਆ॥ ੧॥ ਅਰਥ = ਛੇਤੀ ਚਲ ਤੈਨੂੰ ਦੀਬਾਨ ਧਰਮ ਰਾਜ ਨੇ ਸਦਿਆ ਹੈ ਕਚੈਹਰੀ ਵਿਚ॥ ਉਸ ਸਮੇਂ ਜੀਵ ਉਚਰੇ ਪਰੇ ਵਲ ਛਲ ਦੀਆਂ ਗਲਾ ਕਰਦਾ ਹੈ। ਜਮਦੂਤ ਫੇਰ ਕਹਿੰਦੇ ਹਨ—

ਚਲੁ ਦਰਹਾਲੁ ਦੀਵਾਨਿ ਬੁਲਾਇਆ॥ ਅਰਥ = ਏਸੇ ਹੀ ਹਾਲਤ ਵਿੱਚ ਚਲ ਤੈਨੂੰ ਧਰਮ ਰਾਜ ਜੀ ਨੇ ਸਦਿਆ ਹੈ। ਪਰ ਉਸ ਨੇ ਵੀ ਅਪਨੇ ਆਪ ਨਹੀਂ ਸਦਿਆ॥ ਹਰਿ ਫਰਮਾਨੁ ਦਰਗਹ ਕਾ ਆਇਆ॥੧॥ ਰਗਾਉ॥ ਹਰਿ ਪ੍ਰਮੇਸਰ ਦੀ ਦਰਗਾਹ ਤੋਂ ਫਰਮਾਨ ਆਇਆ ਹੈ ਤਾਂ ਤੇ ਤੂੰ ਦੇਨ ਕਰ। ਜਥਾ :- ਜਾ ਆਇ ਤਾਂ ਤਿਨਹਿ ਪਠਾਏ ਚਾਲੇ ਤਿਨੈ ਬੁਲਾਇ ਲਇਆ॥ [ਪੰ :੬੦੭] ਕਰਉ ਅਰਦਾਸਿ ਗਾਵ ਕਿਛੁ ਬਾਕੀ॥ ਜੀਵ ਕੰਹਦਾ ਹੈ। [ਹੇ ਜਮ ਦੂਤੋ! ਮੈਂ ਹੱਥ ਜੋੜ ਕੇ ਤੁਸਾ ਗਾੜੀ ਅਰਜ ਕਰਦਾ ਹਾਂ ਇਸ ਗਾਵ ਪਿੰਡ ਵਿੱਚ ਮੇਰੀ ਰੁਪੈ ਲੈਨ ਦੇਣ ਦੀ ਬਾਕੀ ਰਹੰਦੀ ਹੈ ਅਥਵਾ ਮੇਰੇ ਇਸ ਪਿੰਡ ਸਰੀਰ ਵਿਚ ਖਾਣ ਪੀਣ ਦੀ ਬਾਕੀ ਰੰਹੰਦੀ ਹੈ।]

ਲੇਉ ਨਿਬੇਰਿ ਆਜੁ ਕੀ ਰਾਤੀ॥ ਅਰਥ = [ਉਹ ਲੈਣ ਦੇਣ] ਅਜ ਰਾਤੋਂ ਰਾਤ ਨਿਬੇੜ ਲੈਂਦਾ ਹਾਂ। ਇਸ ਲਈ ਇਕ ਰਾਤ ਮੈਨੂੰ ਛਡ ਦਿਓ।

ਕਿਛ ਭੀ ਖਰਚੁ ਤੁਮਾਰਾ ਸਾਰਉ॥ ਅਰਥ = ਥੋੜਾ ਜਿਹਾ ਖਰਚ ਤੁਹਾਡੇ ਨਮਿਤ ਵੀ ਸਾਰਉ= ਕਰਵਾ ਦਿਆਂ ਗਾ। ਭਾਵ ਕਿ ਤੁਸੀਂ ਵੀ ਵੱਡੀ ਲੈ ਲਵੋਂ।

ਸੁਬਹ ਨਿਵਾਜ ਸਰਾਇ ਗੁਜਾਰਉ॥ ੨॥ ਅਰਥ = ਸੁਬਹ ਦੀ ਨਿਵਾਜ [ਬੰਦਗੀ ਅਗਲੀ ਸਰਾਂ ਭਾਵ ਪ੍ਰਲੋਕ ਰਸਤੇ ਦੀ ਪਹਲੀ ਮੰਜਲ] [ਪੁਰ ਸਲਾਤ ਦੇ ਪੁਲ ਤੇ ਗੁਜਾਰਉ ਕਰਰਾਂਗਾ।] ਭਾਵ ਏਨੇ ਤਰਲੇ ਲੈਂਦੇ ਕਰਨ ਤੇ ਵੀ ਜਮਦੂਤ ਛਡ ਦੇ ਨਹੀਂ। ਮਲੋ ਮਲੀ ਫੜ ਕੇ ਲੈ ਜਾਂਦੇ ਹਨ। ਅਥਵਾ :- ਜਮਦੂਤ ਕਹੰਦੇ ਹਨ। ਤੂੰ ਐਵੇਂ ਢਿਲ ਮਠ ਕਰਦਾ ਫਿਰਦਾ ਹੈ ਅਸਾਂ ਸਵੇਰ ਦੀ ਨਿਵਾਜ ਅਗਲੀ ਸਰਾਂ ਪਰ ਗੁਜਾਰਨੀ ਹੈ। ਤਾਂ ਤੇ ਤੂੰ ਛੇਤੀ ਚਲ। ਪ੍ਰੰਤੂ ਸੰਤ ਪ੍ਰੀਤਮ ਸਿੰਘ ਜੀ ਵਰਗੇ ਮਹਾਤਮਾ [ਗੁਰਮੁਖਾ] ਨੂੰ ਕੁਝ ਨਹੀਂ ਕਹੰਦੇ।

ਸਾਧ ਸੰਗਿ ਜਾ ਕਉ ਹਰਿ ਰੰਗੁ ਲਾਗਾ॥

ਅਰਥ = ਸਤਿ ਸੰਗਤ ਦੁਆਰਾ ਜਿਸ ਦਾ ਆਪਣੇ ਅਕਾਲ ਪੁਰਖ ਸਤਿ ਗੁਰੂ ਨਾਲ ਰੰਗ = ਪ੍ਰੇਮ ਲਗਾ ਹੈ। ਧਨੁ ਧਨੁ ਸੋ ਜਨੁ ਪੁਰਖੁ ਸੁਭਾਗਾ॥ ਓਹੀ ਪੁਰਖ ਧੰਨ ਸੁਭਾਗਾ ਤੇ ਵਡਿਆ ਭਾਗਾ ਵਾਲਾ ਹੈ।

ਈਤ ਊਤ ਜਨ ਸਦਾ ਸੁਹੇਲੇ॥ ਜਨਮੁ ਪਦਾਰਥੁ ਜੀਤਿ ਅਮੋਲੇ॥ ੩॥ ਅਰਥ = ਈਤ ਊਤ= ਲੋਕ-ਪ੍ਰਲੋਕ ਵਿਚ ਐਸੇ ਪੁਰਖ ਸਦਾ ਮੁਹੇਲੇ = ਸੁਖੀ ਹਨ। ਕਿਉਂਕਿ ਉਨ੍ਹਾਂ ਨੇ ਅਪਨੇ ਅਮੋਲਕ ਜਨਮ ਨੂੰ ਪਦਾਰਥ = ਮਨੁਖਾ ਜਨਮ ਨੂੰ ਜਿਤ ਲਿਆ ਹੈ। ਭਾਵਾ ਸੰਤ ਪ੍ਰੀਤਮ ਸਿੰਘ ਜੀ ਵਰਗਿਆਂ ਨੇ ਸੁਫਲ ਕਰ ਲੀਤਾ ਹੈ।

ਜਾਗਤੁ ਸੋਇਆ ਜਨਮੁ ਗਵਾਇਆ॥ ਅਰਥ = ਜੇਹੜਾ ਜੀਵ ਜਾਗਦਾ ਹੀ ਸਉਂ ਗਯਾ ਹੈ। ਉਸ ਨੇ ਮਨੁਖਾ ਜਨਮ ਨੂੰ ਏਵੇਂ ਗਵਾ ਲਯਾ ਹੈ। ਜਾਗ ਕੇ ਭਾਵ ਪੜ ਲਿਖ ਕੇ ਜਾ ਪੂਰਨ ਸੰਤ ਕਹਾ ਕੇ, ਪ੍ਰਮੇਸਰ ਦਾ ਭਗਤ ਅਖਵਾ ਕੇ ਅਥਵਾ = ਗੁਰੂ ਕਾ ਸਿੱਖ ਸਦਵਾ ਕੇ ਜੋ ਫਿਰ ਸਉ ਗਯਾ ਹੈ। ਭਾਵ ਮਾੜੇ ਕਰਮ ਕਰਨ ਲੱਗ ਪਿਆ ਹੈ। ਉਸ ਨੇ ਮਾਨਸ ਜਨਮ ਬ੍ਰਿਥਾ ਗਵਾ ਲਯਾ ਹੈ।

ਮਾਲੁ ਧਨੁ ਜੋਰਿਆ ਭਇਆ ਪਰਾਇਆ॥ ਅਰਥ = ਅਪਨੇ ਸੁਖ ਲਈ= ਮਾਲ = ਹਾਥੀ, ਘੋੜੇ, ਗਊਆਂ-ਮੱਝਾਂ ਆਦਿਕ [ਅਜੋਕੇ ਸਮੇਂ ਕਾਰਾਂ ਕੋਠੀਆਂ ਸਕੂਟਰ ਮੈਟ੍ਰ ਸੈਕੇਲ ਆਦਿ] ਧਨੁ = ਸੋਨਾ ਚਾਂਦੀ ਆਦਿਕ ਜਿਤਨਾ ਵੀ

ਜੋਰਿਆ= ਇਕਠਾ ਕੀਤਾ ਉਹ ਸਭ ਅੰਤ ਨੂੰ ਪਰਾਯਾ ਹੋ ਗਯਾ ਧੰਨ ਲੋਕਾਂ ਤਨ ਭਸਮੈਂ ਢੇਰੀ॥ ਕਹੁ ਕਬੀਰ ਤੇਈ ਨਰ ਭੂਲੇ॥ ਅਰਥ = ਕਬੀਰ ਜੀ ਕਥਨ ਕਰਦੇ ਹਨ ਉਹ ਪੁਰਸ ੮੪ ਲਖ ਜੋਨ ਵਿੱਚ ਭੁੱਲੇ ਫਿਰਦੇ ਹਨ।

ਖਸਮੁ ਵਿਸਾਰਿ ਮਾਟੀ ਸੰਗਿ ਰੂਲੇ॥੪॥੩॥ ਅਰਥ = ਜੋ ਪੁਰਸ਼ ਆਪਣੇ ਗੁਰੂ ਪ੍ਰਮੇਸਰ ਨੂੰ ਭੁਲਾ ਕੇ ਵਿਸੇ ਵਿਕਾਰਾਂ ਰੂਪੀ ਮਿੱਟੀ ਨਾਲ ਰੂਲੇ ਖੋਆਰ ਹੋ ਰਹੇ ਹਨ।

ਉਤਲੇ ਬਾਣੀ ਦੇ ਉਪਦੇਸ਼ ਨੂੰ ਖੁਦ ਮਨਣ ਤੇ ਮਨ ਕੇ ਪ੍ਰਚਾਰ ਪ੍ਰਸਾਰ ਕਰਨ ਵਾਲੇ ਸੰਤ ਸ੍ਰੀ ਸੰਤ ਪ੍ਰੀਤਮ ਸਿੰਘ ਜੀ ਚੇਲੇ ਕੇ ਸਨ। [ਸੰਪ੍ਰਦਾਈ ਸਟੀਕ ਪੋਥੀ ਛੇਵੀ]

ਕਰਾਮਾਤਾ॥ ਅਜੋਕਾ ਸਮਾਂ ਭੌਤਕ ਵਾਦੀ ਜਾ ਰਿਹਾ ਹੈ। ਜਿਸ ਵਿੱਚ ਕਰਾਮਾਤ [ਚਮਤਕਾਰ] ਨੂੰ ਸਿੰਘ ਸਭਾ ਦੇ ਜੋਰੇ ਪ੍ਰਭਾਵ ਕਰਾਮਾਤ ਦਾ ਖੰਡਨ ਕੀਤਾ ਜਾ ਰਿਹਾ ਹੈ ਅਤੇ ਨਾਂ ਹੀ ਕੋਈ ਕਰਾਮਾਤੀ ਦਿਖਾਈ ਦੇਂਦਾ ਹੈ। ਤਾਂ ਤੇ ਕਰਾਮਾਤ ਨਾਮ ਕਹਰ ਦਾ ਹੈ ਕਹ ਕੇ ਪ੍ਰਚਾਰਿਆ ਗਯਾ ਹੈ। ਪਰ ਗੁਰੂ ਘਰ ਵਿੱਚ ਕਰਾਮਾਤ ਦੀ ਭਰਪੂਰ ਮਾਨਤਾ ਹੈ :- ਉਦਾਹਰਣ—

੧. ਗੁਰੂ ਨਾਨਕ ਦੇਵ ਜੀ ਨੂਰ ਸ਼ਾਹ ਨਾਮੀ ਬੰਗਲਣ ਦੁਆਰਾ ਮਰਦਾਨੇ ਨੂੰ ਭੇਡੂ [ਲੇਲਾ] ਤੋਂ ਮੁੜ ਮਰਦਾਨੇ ਦੇ ਰੂਪ ਵਿੱਚ ਕਰਨਾ।
੨. ਅਧੀ ਰਾਤ ਨੂੰ ਬਸਤ੍ਰ ਧੋ ਕੇ ਸੁਕਾ ਕੇ ਲੈ ਆ ਕਹਣਾ ਤੇ ਰਾਵੀ ਉਤੇ ਧੁਪੇ ਬਸਤ੍ਰ ਸੁਖਾ ਕੇ ਲੈ ਆਉਣੇ॥
੩. ਨਾਮ ਦੇਵ ਦੀ ਗਊ ਜੀ ਵਾਣੀ ਤੇ ਮੂਰਤੀ ਨੂੰ ਦੁਧ ਪਿਆਣਾ- ਦੇਹੁਰਾ ਫੇਰਨਾ।
੪. ਕਾਨ ਸਿੰਘ ਨਿਹੰਗ [ਖਾਲਸਾ ਫੌਜਾਂ ਦਾ ਚੀਫ ਆਫ ਕਮਾਂਡਰ] ਦਾ ਗੁਰੂ ਬਾਰ੍ਹਵੇ ਦੀ ਕਰਾਮਾਤ [ਲੋਹ ਅਧੀ ਸੋਨੇ ਦੀ ਕਰਨੀ] ਦੇਖ ਕੇ ਸਿੱਖ ਹੋ ਜਾਣਾ।
੫. ਦਸਮ ਗੁਰੂ ਵਲੋਂ ਬੰਦੇ ਝਟਕਾ ਕੇ ਜੀਵਤ ਕਰਨੇ ਆਦਿ ਦਾ ਨਾਮ ਚਮਤਕਾਰ ਹੈ ਤਾਂ ਹੀ ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿ ਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਵੱਡੇ ਵੱਡੇ ਪ੍ਰਤਾਪੀ ਤੇ ਕਰਾਮਾਤੀ ਸਾਧੂ ਹੋਏ ਹਨ।

ਜਿਨਾਂ ਵਿੱਚੋਂ ਸਤਿਗੁਰੂ ਜੀ ਦੇ ਚੌਰ ਵਰਦਾਰ ਸੰਤ ਪ੍ਰੀਤਮ ਸਿੰਘ ਜੀ ਸਨ। ਕਬੀਰ ਜੀ ਦੇ ਕਥਨ :- ਓਇਭੀ ਰਹੈ ਚੰਦਨ ਬਸ ਜੁ ਚੰਦਨ ਪਾਟਿਸ॥ (ਪੰ: ੧੩੬੫) ਦੇ ਅਨੁਸਾਰ ਸਤਿ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਨਾਲ ਸੰਤਾਂ

ਦੀ ਰਸਨਾ ਤੇ ਸਰਸਵਤੀ ਬਾਸ ਕਰ ਬੈਠੀ ਸੀ। ਜਿਸ ਸਦਕਾ ਓਨਾਂ ਦਾ ਵਾਕ ਸਿੱਧ ਹੋ ਜਾਂਦਾ ਸੀ। ਸੰਤ ਜਲ ਮੇਜਾ ਸਿੰਘ ਜੀ ਦੇ ਦਸਣ ਅਨੁਸਾਰ ਕਿ ਮੇਰਾ ਨਾਮ ਕਰਣ ਮੇਰੇ ਘਰ ਦਿਆਂ ਨੇ ਸੰਤਾਂ ਤੋਂ ਕਰਾਯਾ ਸੀ। ਓਨਾਂ ਮੇਰਾ ਨਾਮ ਪ੍ਰੀਤਮ ਸਿੰਘ ਰਖਿਆ ਸੀ।

ਤੇ ਮੈਂ ਨਿਕਾ ਹੁੰਦਾ ਬਹੁਤ ਰੋਂਦਾ ਤੇ ਜਿੱਦ ਕਰਦਾ ਸਾਂ ਮਾਂ ਮਾਰਨਾ ਵੀ ਪਰ ਮੇਰੇ ਤੇ ਕੋਈ ਅਸ੍ਰ ਨ ਕਰਨਾ। ਇਕ ਦਿਨ ਸੰਤ ਸਾਡੇ ਘਰ ਆਏ ਤੇ ਮਾਤਾ ਨੇ ਅਰਜ ਕੀਤੀ। ਸੰਤ ਜੀ ਏਹ ਪ੍ਰੀਤਮ ਰੋਦਾ ਬਹੁਤ ਹੈ ਕੋਈ ਕ੍ਰਿਪਾ ਕਰੋ। ਸੰਤ ਜੀ ਨੇ ਕਿਹਾ ਪੀਤਮ! ਤੂੰ ਰੋਯਾ ਨ ਕਰ ਜੇ ਰੋਣਾ ਹੈ ਤਾਂ ਆਪਣਾ ਨਾਮ ਵਟਾ ਲੈ, ਪੀਤਮ ਕਦੇ ਰੋਦਾ ਨਹੀਂ ਪੀਤਮ ਸਦਾ ਹਸਦਾ ਤੇ ਖੁਸ਼ ਰਹਿੰਦਾ ਹੈ। ਅਤੇ ਤੂੰ ਵੀ ਖੁਸ਼ ਰਿਹਾ ਕਰ ਬਸ ਸੰਤ ਜੀ, ਮੇਰਾ ਜਨਮ ਵੀ ਸੰਤਾਂ ਦੇ ਵਾਕ ਨਾਲ ਹੋਯਾ ਸੀ। ਮੇਰਾ ਰੋਣਾ ਬੰਦ ਅਜ ਤੀਕ ਸੰਤਾਂ ਦੀ ਕਿਰਪਾ ਨਾਲ ਹਰ ਤ੍ਰਾਂ ਖੁਸ਼ ਹਾਂ।

**'ਚਕਿਸਤਕ'** ਸ਼ਾਸਤ੍ਰ ਕਾਰਾਂ ਨੇ ਚਕਿਸਤ੍ਰਾ ਤਿਨ ਪ੍ਰਕਾਰ ਦੀ ਮੰਨੀ ਹੈ।

੧—ਸ਼ਬਦ ਸਿਧੀ ਦੁਆਰਾ। ੨—ਅਉਸਧੀ ਦੁਆਰਾ। ੩—ਸਰਜਰੀ ਸ਼ਲਿਯ— ਚੀਰ ਫਾੜ ਦੁਆਰਾ॥ ਉਤਮ ਵਿਧੀ = ਸ਼ਬਦ ਸਿਧੀ ਰਾਹੀਂ ਦੁਖ ਨਿਬਾਰਨ। ਸਰਬ ਗੁਣ ਨਿਧਾਨੰ ਸਤਿ ਗੁਰੂ ਪ੍ਰਤਾਪ ਸਿੰਘ ਜੀ ਨੂੰ ਸਵਰਗੀਯ ਫਿਲਾਸਵਰ ਭਾਈ-ਸੰਤ ਫਤਿਹ ਸਿੰਘ ਜੀ ਮਾਗਾ ਕਿਹਾ ਕਰਦੇ ਸਨ ਕਿ ਸਚੇ ਪਾਤਸਾਹ! ਸੰਸਾਰ ਤੈਨੂੰ ਭਾਵੇਂ ਅਕਾਲ ਪੁਰਖ ਛੱਡ ਤੈਨੂੰ ਅਕਾਲ ਪੁਰਖ ਦਾ ਪਿਓ ਆਖੇ।

ਪਰ ਮੈਂ ਵੇਦਾਤੀ ਅਤੇ ਕਈ ਮਤਾਂ ਦਾ ਘੁਮਕੜ ਹੋਣ ਦੇ ਨਾਤੇ ਮੈਂ ਆਪ ਜੀ ਨੂੰ ਗੁਣਵਾਨ ਪੁਰਸ਼ ਮੰਦਾ ਹਾਂ ਕਿਉਂਕਿ ਤੇਰੇ ਵਿਚ ਜੋ ਗੁਣ ਹਨ। ਉਹ ਕਿਸੇ ਹੋਰ ਮਨੁੱਖ ਵਿਚ ਨਹੀਂ। ਦੇਖਣ ਨੂੰ ਮਿਲੇ ਅਤੇ ਨਾਲ ਨਿਮਨ ਤੁਕ ਪੜਨੀ ਦੀਵਾਨ ਵਿੱਚ— **ਤੇਰੇ ਗੁਣ ਹੋਹਿ ਨ ਅਵਰੀ।**

ਐਸੇ ਗੁਣਵਾਨ ਸਤਿ ਗੁਰੂ ਨਾਲ ਰਹਿ ਕੇ ਉਸ ਦੇ ਸਿੰਘ ਵੀ ਐਸ਼ੇ ਗੁਣਵਾਨ ਹੋ ਚੁੱਕੇ ਸਨ। ਜਿਨਾਂ ਵਿੱਚੋਂ ਸਨ ਇਕ ਸੰਤ ਪ੍ਰੀਤਮ ਸਿੰਘ ਜੀ ਚੇਲੇ ਕੇ ਮਹਾ ਪੁਰਖ ਵੀ ਉਪ੍ਰੋਕਤ ਤਿਨ ਪ੍ਰਕਾਰ ਦੀ ਚਕਿਸਤਾ ਦੇ ਜਾਣੂ ਸਨ। ਪ੍ਰਤੂੰ ਆਮ ਇਲਾਜ ਸ਼ਬਦ ਸਿਧੀ ਦੁਆਰਾ ਕਰਦੇ ਸਨ। ਮਾਨਸ ਤੇ ਪਸ਼ੂ ਚਿਕਤ ਅਜ ਭਾਵੇ ਅਖਉਤੀ ਪੜੇ ਲਿਖੇ ਇਸ ਸ਼ਬਦ ਸਿਧੀ ਦੁਆਰਾ ਇਲਾਜ ਨੂੰ ਧਾਗਾ-ਤਬੀਬ-ਟੂਣੇ ਟਾਮਣ ਕਹੇ ਕੇ ਨਿੰਦਦੇ ਹਨ। ਅਜੋਕੇ ਸਮੇਂ ਵਿੱਚ ਪਖੰਡ ਵੀ ਘਟਨਹੀ ਹੈ।

ਜਿਸ ਕਰਕੇ ਲੋਕਾਈ ਦਾ ਇਸ ਚਿਕਸਤਾ ਨੂੰ ਝੂਠੀ ਕਹ ਕੇ ਭੰਡਿਆ ਜਾਂਦਾ ਹੈ। ਪਰ ਹੈ ਸਹੀ ਤੇ ਉਤਮ ਮੈਨੂੰ ਜਾਦ ਹੈ ਬਚਪਨ ਸਮੇਂ ਮੇਰੇ ਪੂਜਨਯ ਸਵਰਗੀਯ ਮਾਤਾ ਭਗਵਤੀ ਦੇਵੀ ਜੀ ਅਠੂਹੇ ਦਾ ਮੰਤ੍ਰ ਜਾਣਦੇ ਸਨ ਛੇਤ੍ਰ ਪਠਾਨ ਕੋਟ ਵਿਚ ਅਠੂੰਹੇ ਲੜਨ ਦੇ ਕੇਸ ਹਰ ਰਾਤ ਦੋ-ਚਾਰ ਆਂਣੇ ਤੇ ਮਾਤਾ ਜੀ ਨੇ ਬੌਂਕਰ-ਝਾੜੂ ਜਾਂ ਕਰਦ-ਚਿਮਟੇ ਨਾਲ ਫਾਂਡਾ ਕਰਨਾ ਤੇ ਲੋਕਾਂ ਨੇ ਰੋਂਦੇ ਆਨਾ ਤੇ ਹਸਦਿਆਂਣਾ ਜਾਣਾ ਸੰਤਾਂ ਦਾ ਬਾਣ ਬਚਣ' ਸੰਤਾਂ ਦਾ ਪ੍ਵਾਰ ੧੨ ਵੇ ਗੁਰੂ ਜੀ ਦੇ ਸਮੇ ਤੌਂ ਕੂਕਾ ਆ ਰਿਹਾ ਹੈ। ਏਨਾ ਦੇ ਭਤੀਜੇ ਜੱਗਾ ਸਿੰਘ ਨੇ ਕੁਸੰਗਤਿ ਵਸ ਮਾਸ-ਸ਼ਰਾਬ ਸੇਵ ਕਰਨ ਲਗ ਪਿਆ। ਸੰਤਾਂ ਨੂੰ ਪਤਾ ਲਗਾ ਸੰਤਾਂ ਦੁਖੀ ਹੋ ਕੇ ਕਿਹਾ ਜੋ ਗਿਆ ਲਖ ਲਾਹਨਤ ਹੈ ਤੈਨੂ ਤੂੰ ਕੂਕਿਆਂ ਦਾ ਪੁਤ ਹੋਕੇ ਸ਼ਰਾਬ ਪੀਣ ਲਗ ਗਿਆਂ ਤੂੰ ਮਰ ਹੀ ਜਾਏ ਤਾਂ ਚੰਗਾ ਹੈ। ਬਸ! ਦੂਜੇ ਦਿਨ ਸੂਲ ਹੋ ਜਾਣ ਕਾਰਨ ਮਰ ਗਯਾ ਸੀ। ਏਹ ਸੰਤਾਂ ਦੇ ਸਰਾਪ ਦਾ ਫਲ ਸੀ। ਏਵੇਂ ਹੀ ਸੰਤ ਜੀ ਪਸ਼ੂਆਂ ਆਦਿ ਦਾ ਇਲਾਜ਼ ਕਰਦੇ ਸਨ।

ਸੰਤ ਜਲ ਮੇਜਾ ਸਿੰਘ ਜੀ ਦੇ ਸਪੁਤ੍ਰ ਸ੍. ਪੀਤਮ ਸਿੰਘ ਜੀ ਦੇ ਦਸਣ ਅਨੁਸਾਰ ਸੰਤ ਪ੍ਰੀਤ ਸਿੰਘ ਜੀ ਚਲਾਣੇ ਤੋਂ ਪੰਜ ਦਿਨ ਪਹਿਲੇ ਆਏ ਚੰਗੇ ਭਲੇ ਸਨ।

**ਸੰਤ ਪ੍ਰੀਤਮ ਸਿੰਘ ਜੀ ਦਾ ਅੰਤਮ ਸਮਾਂ ਪਿੰਡ ਬਲਟੋਹਾ ਜਿ: ਅੰਮ੍ਰਿਤਸਰ ਸੰਤ ਜਨ ਮੇਜਾ ਸਿੰਘ ਤੇ ਸੰਤ ਕੁੰਦਨ ਸਿੰਘ ਹੋਰਾਂ ਦੇ ਗ੍ਰਿਹ ਵਿਖੇ ੨੫ ਨੂ ਪੂਰੇ ਹੋਏ ਜੇਠ ਦੇ ਦਿਨ। ਸੰਤਾ ਦੀ ਕਰਾਮਾਤ—**

ਤੀਜੇ ਦਿਨ ਕੁੱਝ ਢਿਲੇ ਹੋਏ ਨਿਤ ਨੇਮ ਵੀ ਮਰਿਯਾਦਾ ਅਨੁਸਾਰ ਕਰਦੇ ਰਹੇ। ਪੰਜਮੇ ਦਿਨ ਮੰਜੇ ਤੋਂ ਉਠੇ ਕਹਣ ਲਗੇ ਜਨ ਮੇਜਾ ਸਿੰਘ ਅਸੀਂ ਸ਼ਰਲਾ ਛਡਨਾ ਹੈ। ਨਾਲ ਹੀ ਖੁਰਾ ਸੀ ਜਲ ਵਰਤਿਆ ਤੇ ਕਹਿਣ ਲਗੇ ਜਨਮੇਜਾ ਅਸੀਂ ਹੁਣ ਚਲੀਏ ਮਹਾਰਾਜ ਕਮਰਾ ਤਾਂ ਠੰਡਾ ਹੀ ਹੈ ਬਾਹਰ ਰੁਖ ਥਲੇ ਲੇਟੋ ਗੇ ਬਾਂਹੋ ਫੜੇ ਤੇ ਦੋ-ਚਾਰ ਮਿਟਾਂ ਵਿੱਚ ਹੱਥਾਂ ਵਿਚ ਹੀ ਚਲੇ ਗਏ ਕਿੱਥੇ? ਜਿਥੇ ਜਾਂਦੇ ਤਾਂ ਸਾਰੇ ਹਨ ਪਰ ਜਾਕੇ ਓਥੋਂ ਆਂਦਾ ਕੋਈ ਨਹੀਂ ਜੇ ਆਉਂਦੀ ਹੈ ਤਾਂ ਓਨਾਂ ਦੀ ਕੱਲੀ ਜਾਦ।

ਭਾਵ ਕੇ ਵਲਟੋਹੇ ਪਿੰਡ ਵਿੱਚ ਉਹ ਆਪਣੇ ਪਿਆਰੇ ਸਜਨਾਂ ਨੂੰ ਛਡ ਮ੍ਰਿਤੂ ਨੂੰ ਪ੍ਰਾਪਤ ਹੋਏ। ਜਥੇਦਾਰ ਬਾਲਮ ਦੇ ਸਉਰੇ ਸਨ ਇਸ ਪਿੰਡ ਓਨ੍ਹਾਂ ਨੇ ਸੰਤ ਦੀ ਮਉਤ ਤੇ ਕਵਿਤਾ ਲਿਖੀ ਸੀ ਨਿਮਨ ਪੜੋ :-

ਏਹ ਦਿਲਾਂ ਦਾ ਕਰਦੀ ਨਾਸ਼ ਤਾ, ਦਿਲ ਦਾਰ ਖਾਦੇ ਮਉਤ ਨੇ।
ਪ੍ਰਾਣ ਤੌਂ ਪਿਆਰੇ ਪਿਆਰਿਆਂ ਦੇ, ਪਿਆਰੇ ਖਾਦੇ ਮੌਤ ਨੇ।

ਅਰਸ਼ਾਂ ਤੇ ਉਡਣ ਵਾਲਿਆ ਪੈਗਮਰਾਂ ਨੂੰ ਖਾ ਗਈ' ਏਹ ਪਰਲੋਂ ਬਣ ਕੇ ਧਰਤੀਆਂ ਤੇ ਅੰਬਰਾਂ ਨੂੰ ਖਾ ਗਈ।

ਅਵਤਾਰ ਹੱਥੀ ਲਿਖ ਗਏ ਅਵਤਾਰ ਖਾਦੇ ਮੌਤ ਨੇ।

ਈਸ਼ਾ ਖਾਦਾ ਮਉਤ ਨੇ ਸੂਲੀ ਦੇ ਉਤੇ ਚਾੜ ਕੇ।

ਦੈਂਤ ਸਾਰੇ ਖਾ ਗਈ ਪੈਰਾਂ ਦੇ ਵਿਚ ਲਤਾੜ।

ਰਾਵਣ ਜੇਹੇ ਲੰਕ ਦੇ ਸਰਦਾਰ ਖਾ ਦੇ ਮੌਤ ਨੇ।

ਦਿਲਾਂ ਦਾ ਕਰਦੀ ਨਾਸ਼ ਤਾਂ ਦਿਲਦਾਰ ਖਾਦੇ ਮੌਚ ਨੇ ਇਤਿ।

ਨੋਟ—ਚਾਰ-ਪੰਜ ਸਾਲ ਪਹਿਲਾਂ ਸ੍ਰੀ ਜੀਵਨ ਨਗਰ ਵਿਖੇ ਦਾਸ ਨੂੰ ਸੰਤ ਹਰਦੀਪ ਸਿੰਘ ਜੀ ਚੇਲੇ ਕੇ ਨੇ ਕਿਹਾ ਸੀ ਕਿ ਸੰਤਾਂ ਵਾਰੇ ਲਿਖ ਦਿਓ ਸਤ ਬਚਨ ਪਰ ਮੈਂ ਗਲ ਗੋਲੀ ਨਾ ਪਿਛਲੇ ਸਾਲ ਸੰਤਾਂ ਨੇ ਮੇਰਾ ਪਤ-ਸਤਾ ਪੁੱਛ ਕੇ ਮੇਲੇ ਤੇ ਸਦ ਕੇ ਕਿਹਾ ਤੁਸੀਂ ਲਿਖਿਆ ਨਹੀਂ? ਮੈਂ ਕਿਹਾ ਸੰਤ ਜੀ ਮਹਾਰਾਜ ਹੁਣ ਲਿਖਾਂਗਾ। ਓਨਾਂ ਦੇ ਹੁਕਮ ਅਨੁਸਾਰ ਦਾਸ ਨੇ ਦੋ-ਚਾਰ ਮਹੀਨੇਆ ਵਿੱਚ ਲਿਖ ਦਿਤਾ। ਫੇਰ ਸੰਤਾਂ ਦਾ ਫੂਨ ਹੀਰਾ ਸਿੰਘ ਜੀ ਵਲੋਂ ਮਿਲਿਆ ਨਾਲ ਹੁਕਮ ਹੋਆ ਕਿ ਕੁਝ ਜਾਨਕਾਰੀ ਬਲਟੋਹੇ ਵਾਲੇ ਕਵੀਸ਼ਾਰਾ ਤੋਂ ਪ੍ਰਾਪਤ ਕਰਨੀ ਈਸ ਵਲਟੋਹੇ ਸੁਅਰਨ ਸਿੰਘ ਜੀ ਦੇ ਪਾਸ ਬੜੀ ਮੁਸ਼ਕਲ ਨਾਲ ਪਹੁੰਚਿਆ ਪਰ ਓਨਾਂ ਮੇਰਾ ਆਉਣਾ ਗੰਭੀਰਤਾ ਨਾਲ ਨਹੀਂ ਲਿਆ। ਸੰਗੋਂ ਕਿਹਾ ਕਿਵੇਂ ਆਏਆਂ ਹੈਂ ਮੈਂ ਆਨ ਦਾ ਕਾਰਨ ਦਸਿਆ ਸੰਤ ਨਗਰ ਦੇ ਗੁਰਦੀਪ ਸਿੰਘ ਜੀ ਚੇਲੇ ਕੇ ਦਾ ਰੈਫਰੇਸ ਦਿੱਤਾ। ਹਰਦੀਪ ਸਿੰਘ ਪਰ ਕਵੀ ਜੀ ਨੇ ਗਲ ਨ ਗਉਲੀ ਜੀ ਮੈਂ ਤਾਂ ਜਾਣ ਦਾ ਨਹੀ ਸੰਤਾਂ ਦੇ ਜੀਵਨ ਬਾਰੇ ਮੈਂ ਹੈਰਾਨ ਸਾਂ ਕਿ ਸਟੇਜ ਪਰ ਕਹਿੰਦੇ ਸਨ ਕਿ ਮੇਰੇ ਤੋਂ ਵੱਧ ਸੰਤਾਂ ਦੇ ਜੀਵਨ ਵਾਰੇ ਕੋਈ ਜਾਣਦਾ ਨਹੀ। ਆਖੀਰ ਮੈਂ ਕਿਹਾ ਕਿ ਤੁਸੀਂ ਮੈਨੂੰ ਹੋਰ ਕਿਸੇ ਜਾਣਕਾਰ ਦੇ ਪਾਸ ਲੈ ਜਾਉ।

ਜਥੇਦਾਰ ਜੀ ਨੇ ਕਿਹਾ ਕਿ ਮੈਂ ਠੀਕ ਨਹੀਂ ਮੁੰਡੇ ਮਲੋਟ ਗਏ ਹਨ ਨਹੀਂ ਤੇ ਤੁਹਾਨੂੰ ਮੋਟਰ ਸਾਈਕਲ ਤੇ ਛੱਡ ਆਉਂਦੇ। [ਦੀਦਾਰ ਸਿੰਘ ਜੀ ਨੇ ਦਸਿਆ ਕਿ ਜੱਥਦਾਰ ਦੇ ਦੋਵੈ ਕਾਕੇ ਘਰੇ ਹੀ ਹਨ] ਮੈਂ ਕਿਹਾ ਕਿ ਇਸ ਪੋਤੇ ਤੁਹਾਡੇ ਨੂੰ ਨਾਲ ਲੈ ਜਾਂਦਾਂ ਤੇ ਮੈਨੂੰ ਛਡ ਕੇ ਸੈਕਲ ਲੈ ਕੇ ਆ ਜਾਏਗਾ। ਜਥੇਦਾਰ ਜੀ ਨੇ ਅਗੋ ਕਿਹਾ ਕਿ ਸਾਈਕਲ ਦਾ ਟਾਯਰ ਕਮਜੋਰ ਹੈ ਇਸ ਲਈ ਤੁਸੀਂ 10 ਰਪੈ ਦੇ ਕੇ ਰਿਕਸ਼ੇ ਤੇ ਚਲੇ ਜਾਉ ਬੜੇ ਆਰਾਮ ਨਾਲ ਅਪੜ ਜਾਓਗੇ।

ਮੈਨੂੰ ਬਾਹਰ ਰਿਕਸ਼ਾ ਦੇਖਦੇ ਨੂੰ ਇਕ ਕਾਲੀ ਪੱਗ ਤੇ ਕੱਟੀ ਦਾਹੜੀ ਵਾਲੇ ਨਵ ਯੁਵਕਾਂ ਨੇ ਬੁਲਾ ਕੇ ਪੁੱਛਿਆ ਮੈਂ ਸਾਰੀ ਬ੍ਰਿਥਾ ਸੁਣਾਈ ਉਨ੍ਹਾਂ ਮੇਰਾ ਮਾਰਗ ਦਰਸ਼ਨ ਕਰ ਕੇ ਪ੍ਰੀਤਮ ਸਿੰਘ [ਗੜੇ] ਜੀ ਦੇ ਘਰ ਪਹੁੰਚਾ ਦਿੱਤਾ ਸੰਤ ਪ੍ਰੀਤਮ ਸਿੰਘ ਜੀ ਦੇ ਬੇਟੇ ਦੀਦਾਰ ਸਿੰਘ ਜੀ ਨੇ ਥਾਂ-ਥਾਂ ਜਾ ਕੇ ਜਾਣਕਾਰੀ ਜਿਨੀ ਦੁਆਈ ਓਹੀ ਕਲਮ ਬੰਦ ਕੀਤੀ ਹੈ। ਪੁਰਾਨੀ ਸਮੇਂ ਦੀ ਵਾਰਤਾ ਹੋਣ ਕਰ ਸਭ ਨੇ ਕਿਹਾ ਕਿ ਅਸੀਂ ਓਦੋਂ ਬਚੇ ਸਾਂ ਤਾ ਤੇ ਕੋਈ ਗਲ ਪੂਰੀ ਜਾਦ ਨਹੀਂ ਹਾਂ ਏਨਾ ਜਰੂਰ ਸੁਣੀ ਦਾ ਸੀ ਕਿ ਸੰਤ ਪ੍ਰੀਤਮ ਸਿੰਘ ਜੀ ਇਕ ਪੁਜੇ ਹੋਏ ਸੰਤ ਸਨ। ਓਨਾਵਰਗਾ ਅਜ ਤਕ ਕੋਈ ਹੋਰ ਸੰਤ ਨਹੀਂ ਦੇਖਣ ਵਿੱਚ ਆਯਾ।

## ❖ 'ਆਸਥਾ-ਵਿਸ਼ਵਾਸ' ਜਿਨ ਨਾਨਕੁ ਸਤਿਗੁਰੁ ਪੂਜਿਆ ❖ ਤਿਨ ਹਰਿ ਪੂਜ ਕਰਾਵਾ॥ ੨॥ (ਪੰ: ੪੫੦)

ਸਿੱਖ ਨੂੰ ਆਪਣੇ ਸਤਿਗੁਰੂ ਉਤੇ ਪੂਰਣ ਆਸਤਾ-ਤੇ ਵਿਸ਼ਵਾਸ ਹੋਣਾ ਚਾਹੀਦਾ ਹੈ ਕਿ ਮੇਰੇ ਸਤਿਗੁਰੂ ਪਰੀ ਪੂਰਣ ਹੱਨ। ਜੇ ਉਤਲੇ ਗੁਣਾਂ ਪ੍ਰਤੀਤ ਆਦਿ ਤੋਂ ਰਹਿਤ ਸਿੱਖ ਹੈ ਤਾ ਉਹ ਕੁਝ ਵੀ ਨਹੀ। ਉਦਾਹਰਣ-੧੨ਵੇਂ ਸਤਿ ਗੁਰੂ ਸਮੇ ਸ਼੍ਰੀ ਸੰਤ ਜਵਾਹਰ ਸਿੰਘ ਆਦਿ ਮਹਾ ਪੁਰਖ ਵਿਚਾਰ ਕਰ ਰਹੇ ਸਨ ਕਿ ਨਾਮ ਵੱਡਾ ਹੈ ਕਿਸੇ ਕਿਹਾ ਬਾਣੀ ਮਹਾਨ ਹੈ। ਦੂਜੇ ਕਿਹਾ ਕਿ ਨਾਮ ਵੱਵਾ ਹੈ। ਲਾਗੋ ਸਤਿ ਗੁਰੂ ਜੀ ਨੇ ਕਿ ਬਾਣੀ ਨਾੜ ਹੈ ਅਤੇ ਨਾਮ ਤੋਹ ਹੈ। ਤਾਂ ਬਾਬਾ ਜਵਾਰ ਸਿੰਘ ਜੀ ਪਿੱਟੇ ਕਿ ਐਸੇ ਸਿਰ ਪਾਣੀ ਪਾ-ਪਾ ਕੇ ਗੰਜੇ ਹੋ ਗਏ ? ਸਤ ਗੁਰੂ ਜੀ ਨੇ ਦਸਿਆ ਕਿ ਸਿੱਖੋ ਸਭ ਤੈ ਵੱਡੀ ਗੁਰੂ ਉਤੇ ਪ੍ਰਤੀਤ ਹੈ। ਸਿੱਖ ਨੂੰ ਪ੍ਰਤੀਤ ਤਾਰਦੀ ਹੈ। ਇਸ ਉਤੇ ਗੁਰੂ ਵਾਕ ਹੈ:-

**ਬਚਨੀ ਤੋਰ ਮੋਰ ਮਨ ਮਾਨੈ॥ ਜਨ ਕਉ ਪੂਰਨ ਦੀਜੈ॥ ੧॥**

(ਪੰ: ੬੯੪)

ਭਾਵ :-ਸਿੱਖ ਸੁੱਤਾ ਹੈ। ਗੁਰੂ ਸਿੱਖ ਦੀ ਛਾਤੀ ਤੇ ਛੁੱਰਾ ਲੈ ਕੇ ਮਾਰਨ ਲਗਾ ਤਾਂ ਸਿੱਖ (ਚੇਲੇ) ਨੇ ਦੇਖ ਕੇ ਅਖਾਂ ਬੰਦ ਕਰ ਲਈਆਂ ਗੁਰੂ ਨੇ ਪੁੱਛਿਆ ਕਿ ਓਏ! ਮੈਂ ਤੈਨੂ ਕਤਲ ਕਰ ਦੇਣ ਲਗਾ ਸਾਂ ਤੇ ਤੂੰ ਦੇਖ ਕੇ ਅੱਖਾਂ ਮੀਟ ਲਈਆਂ ਤਾਂ ਚੇਲੇ ਨੇ ਉੱਤ੍ਰ ਦਿੱਤਾ ਹੇ ਗੁਰੂ ਦੇਵ ਮੈ ਜਦੋ ਤੁਹਾਨੂੰ ਦੇਖਿਆਂ ਕਿ ਤੁਸੀਂ ਹੋ ਤਾਂ ਮੈ ਸੋਚਿਆ ਕਿ ਗੁਰੂ ਜੀ ਮੈਨੂੰ ਕਤਲ ਵੀ ਕਰ ਦੇਣ ਤਾਂ ਵੀ ਮੇਰਾ ਭਲਾ ਹੀ ਕਰਨ ਗੇ। ਮੈਨੂੰ ਜਕੀਨ ਹੈ :-

ਬਹਨੀ ਤੋਰ ਮੋਰ ਮਨ ਮਾਨੈ ਜਨ ਕਉ ਪੂਰਨ ਦੀਜੈ॥ ੧॥

ਐਸੇ ਸ੍ਰੇਸ਼ਟ ਸਿੱਖ ਦੀ ਰਸਨਾ ਉਤੇ ਸਰਸ ਵਤੀ ਬਾਸ ਕਰਦੀ ਹੈ। ਉਹ ਸਿੱਖ ਮੂਹੋਂ ਜੋ ਵੀ ਬਰ-ਸਰਾਪ ਕਹ ਦੇਣ ਓਹੋ ਤੱਤ ਕਾਲ ਪੂਰਨ ਹੁੰਦਾ ਹੈ। ਐਸੀ ਪੂਰਣ ਪ੍ਰਤੀ ਵਿਸ਼ਵਾਸ, ਆਸਥਾ ਸੀ ਸੰਤ ਪ੍ਰੀਤਮ ਸਿੰਘ ਜੀ ਮਹਾਰਾਜ ਦੀ ਆਪਣੇ ਸਤਿ ਗੁਰੂ ਉਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿ ਗੁਰੂ ਜਗਜੀਤ ਸਿੰਘ ਜੀ ਉੱਤੇ। ਮੈਨੂ ਜਾਦ ਹੈ ਜਦੋਂ ਮੈਂ ਅੰਮ੍ਰਿਤਸਰ ਪਰਮ ਸਾਲਾ ਵਿਖੇ ਉਨਾ ਦੀ ਰਸਨਾ ਤੋ ਅਰਦਾਸ ਸਮੇ ਨਿਮਨ ਬਚਨ ਸ਼ਬਦ ਸੁਣੇ :-

**ਵਕਤ ਦੇ ਵਾਲੀ ਨਾਨਕ ਚਵਰ ਛਤ੍ਰ ਦੇ ਮਾਲਿਕ ਸ਼੍ਰੀ ਸਤਿ ਗੁਰੂ ਜਗਜੀਤ ਸਿੰਘ ਜੀ ਸਿਮਰੀਐ ਸਭ ਥਾਈ ਹੋਇ ਸਹਾਏ॥**

ਐਸ ਪ੍ਰਤੀਤ ਦਾ ਸਦਕਾ ਓਨਾ ਦੀ ਰਸ਼ਨਾ ਤੇ ਸਰਸਵਤੀ ਬਾਸ ਕਰਦੀ ਸੀ। ਤਾਂ ਹੀ ਓਨਾ ਦੇ ਮੂਹੋਂ ਨਿ ਕਲਿਆ ਵਾਕ ਪੂਰਨ ਹੋ ਜਾ ਸੀ। ਇਸ ਵਾਕ ਸਿੱਪੀ ਦੁਆਰਾ ਉਹੁ ਆਏ ਦੁਖੀ ਦਾ ਦੁਖ ਦੂਰ ਹੋ ਜਾਂਦਾ ਸੀ। ਜਿਸ ਦੀਆਂ ਅਨੇਕ ਸਾਖੀਆਂ ਹਨ। ਜਿਨਾ ਵਿਚੋਂ ਟੂਕ ਮਾਤ੍ਰ ਨਿਮਨ ਪੜੋਂ :-

ਸੰਤਾਂ ਦਾ ਸਾਰਾ ਪ੍ਰਤਾਪ ਨਿਮਨ ਤੁਕ ਤੇ ਅਮਲ ਦਾ ਕਾਰਨ ਸੀ :-

**ਜਿਨ ਨਾਨਕੁ ਸਤਿ ਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ॥ ੨॥**

**(ਪੰ: ੪੫੦)**

## ੧ੴ ਸਤਿ ਗੁਰ ਪ੍ਰਸਾਦਿ

## ਸੰਤ ਕੀ ਮਹਿਮਾ ਵੇਦ ਨਾ ਜਾਣੇ।

ਸੰਤ ਪ੍ਰੀਤਮ ਸਿੰਘ ਜੀ ਹੋਰਾਂ ਦਾ ਜਨਮ ਪਿੰਡ ਚੇਲੇਕੇ ਜਿਲਾ ਅੰਮ੍ਰਿਤਸਰ ਤਸੀਲ ਅਜਨਾਲਾ ਵਿਖੇ ਹੋਇਆ। ਜਿਨਾ ਦਾ ਪਿਤਾ ਸੰਤ ਨੱਥਾ ਸਿੰਘ ਜੀ ਤੇ ਮਾਤਾ ਭਾਵਾ ਜੀ ਸਨ ਸੰਤ ਪ੍ਰੀਤਮ ਸਿੰਘ ਜੀ ਹੋਰਾਂ ਦੀ ਗੋਤ ਔਲਖ ਜਟ ਘਰ ਦਾ ਜਨਮ ਸੀ। ਸੰਤ ਸਤ 7 ਭਰਾ ਸੀ ਕੇਹਰ ਸਿੰਘ 2 ਮੇਹਰ ਸਿੰਘ 3 ਅਮਰ ਸਿੰਘ ਰਾਏ, ਰਾਏ ਸਿੰਘ, ਦਿਆਲ ਸਿੰਘ, ਸੰਤ ਪ੍ਰੀਤਮ ਸਿੰਘ ਜੀ, ਸੰਤ ਨਾਨੂੰ ਸਿੰਘ ਦੋ ਭੈਣਾ ਸੀ, ਖੇਮ ਕੋਰ ਤੇ ਆਤਮਾ ਕੋਰ ਸਨ। ਦੋਵੇ ਭੈਣਾ ਪਿੰਡ ਸੰਤੂ ਨੰਗਲ ਜਿਲਾ ਅੰਮ੍ਰਿਤਸਰ ਵਿਚ ਸ਼ਾਦੀ ਹੋਈ ਸੀ। ਸੰਤ ਦੇ ਭਰਾ ਕੇਹਰ ਸਿੰਗ ਦਾ ਪ੍ਵਾਰ ਭੂਰੇ ਗਿਲ ਜਿਲਾ ਅੰਮ੍ਰਿਤਸਰ ਵਿਚ ਪ੍ਵਾਰ ਹੈ ਮੇਹਰ ਸਿੰਘ ਚੀਨ ਚ ਜਾ ਕੇ ਗੁਜਰ ਗਿਆ ਸੀ, ਸੰਤ ਅੰਮਰ ਸਿੰਘ ਜੀ ਦੀਆਂ 2 ਬੀਬੀਆਂ ਸੀ। ਇਕ ਘੁਘੇ ਵਾਲੀ ਜਿਸ ਦੇ ਲਤਕੇ ਮੱਧ ਪ੍ਰਦੇਸ਼ ਚ ਰਹੰਦੇ ਹਨ, ਦੂਜੀ ਜਿਸ ਦਾ ਪੁੱਤਰ ਦਾਨਾ ਬੂਟਾ ਸਿੰਘ ਖੇੜ ਮਿਰਜਪੁਰ

ਜਿਲਾ ਸਰਸਾ ਹਰਿਆਣਾ ਰਾਏ ਸਿੰਘ ਦਾ ਪਰਵਾਰ ਪਿੰਡ ਚੇਲੇਕੇ ਕੁਜ ਉਤਰ ਪ੍ਰਦੇਸ਼ ਚ ਰਈਦਾ ਹੈ ਦਿਆਲ ਸਿੰਘ ਸੰਤ ਪ੍ਰੀਤਮ ਸਿੰਘ ਜੀ ਦੋਵੇ ਭਰਾ ਨਿਰਮਲੇ ਸੰਤਾ ਤੋ ਵਿਦਿਆ ਪ੍ਰਾਪਤ ਕੀਤੀ ਸੀ। ਦੋਵੇ ਭਰਾ ਸੰਤ ਰੂਪਚ ਜਿੰਦਗੀ ਬਤੀਤ ਕੀਤੀ ਹੈ ਸੰਤ ਨਾਨੂ ਸਿੰਘ ਦਾ ਪ੍ਰਵਾਰ ਸੰਤ ਨਗਰ ਜਿਲਾ ਸਰਸ ਰਹ ਹੈ। ਛਬੇਰਾ ਸਿੰਘ ਗੁਰ ਬਖਸ਼ ਸਿੰਘ ਹਰਦੀਪ ਸਿੰਘ ਕਛਮੀਰ ਸਿੰਘ ਚੇਲੇਕੇ ਸੰਤਾ ਦੇ ਪਿਤਾ ਨਥਾ ਸਿੰਘ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋ ਭਜਨ ਪੁਛਿਆ ਸੀ। ਸੰਤ ਜਿਸ ਦਿਨ ਤੋਂ ਸਾਧੂ ਹੋ ਗਏ। ਉਸ ਦਿਨ ਤੋਂ ਘਰ ਨਹੀ ਜਾਂਜੇ। ਜਿਸ ਦਿਨ ਪਿੰਡ ਗਏ ਤੇ ਗੁਰਦੁਵਾਰੇ ਵਿਸ਼ਾਮ ਕਰਕੇ ਫੇਰ ਰਵਾਨਾ ਹੋ ਜਾਂਦੇ।

ਸੰਤ ਅਖੰਡ ਪਾਠੀ ਬਹੁਤ ਵੱਡੇ ਬਣ ਗਏ ਫੇਰ ਏਨਾ ਦਾ ਜੱਥਾ ਬਣ ਗਿਆ। ਜਿਸ ਜਥੇ ਦੇ ਮੋਡੀ ਸੰਤ ਪ੍ਰੀਤਮ ਸਿੰਘ ਸੰਨ ਲਾਗਰੀ ਸੰਤ ਨਰੰਜਣ ਸਿੰਘ ਵਲਟੋਏ ਵਾਲੇ ਮਹੰਤ ਚਨਣ ਸਿੰਘ ਜਿਸ ਦਾ ਪ੍ਰਵਾਰ ਨਿਕੇ ਅਮਰਾਸਰ ਮਹਿਦਰ ਸਿੰਘ ਜੁਗਿੰਦਰ ਸਿੰਘ ਜੀਤ ਸਿੰਘ ਰੈਂਦਾ ਹੈ ਸੰਤ ਸੁਰਜਨ ਸਿੰਘ ਮਗ੍ਰਾਵੇ ਵਾਲੇ ਤੇ ਸੰਤ ਆਤਮਾ ਸਿੰਘ ਚੀਮਿਆ ਵਾਲੇ ਸੰਤ ਸਿੰਘ ਮੈਸਮ ਪੁਰੇ ਵਾਲੇ ਜਿਨਾ ਦਾ ਪ੍ਰਵਾਰ ਔਰੰਗਾਵਾਦ ਹਰਭਜਨ ਸਿੰਘ ਤੇ ਹਰਮੀਤ ਸਿੰਘ ਮਹਾਰਾਸਟਰ ਆਮਜਾਂਦੇ ਰਹਿੰਦੇ ਬਾਕੀ ਸਮਾਂ ਪਲੋਈ ਜਿਲੇ ਅੰਮ੍ਰਿਤਸਰ ਰੈਂਦੇ ਰਹੈ। ਫੇਰ ਭੈਣੀ ਸਾਹਿਬ ਤੇ ਸ੍ਰੀ ਜੀਵਨ ਨਗਰ ਗੁਜਾਰਿਆ ਤੇ ਲੰਗਰ ਦੀ ਅਗਰਾਈ ਕੀਤੀ। ਉਗਰਾਈ ਕਰਦੇ ਕਰਦੇ ਨਕੌੜੇ ਪਿੰਡ ਵਿਚ ਗਏ ਜਥੇਦਾਰ ਅੰਮਰ ਸਿੰਘ ਦੇ ਘਰ ਲੰਗਰ ਕੀਤਾ ਤੇ ਉਗਰਾਈ ਕਰਨ ਲਗੇ ਸੰਤ ਪ੍ਰੀਤਮ ਸਿੰਘ ਜੀ ਨੇ ਆਖਿਆ ਜਥੇਦਾਰ ਜੀ ਉਗਰਾਈ ਕਿਥੋ ਸ਼ੁਰੂ ਕਰਨੀ ਹੈ ਜਥੇਦਾਰ ਨੇ ਅਰਜ ਕੀਤੀ ਜੀ ਮੇਰੇ ਵਲੋ ਕਰੋ ਦੋ ਬੋਰੀਆ ਦਾਣੇ ਸੀ। ਇਕ ਬੋਰੀ ਸੰਤਾ ਨੂੰ ਚੁੱਕਾ ਦਿੱਤੀ ਤੇਂ ਜਥੇਦਾਰ ਦੇ ਘਰੋ ਵਾਜ ਆਈ ਥੋੜੇ ਦਾਣੇ ਸੀ ਸੰਤਾਨੇ ਉਗਰਾਈ ਵਾਲੀ ਬੋਰੀ ਚੋਂ ਥੋੜ੍ਹੇ ਦਾਣੇ ਕਡਕੇ ਜਥੇਦਾਰ ਦੇ ਘਰ ਵੇਹੜੇ ਚ ਕਮਰਿਆਂ ਵਿੱਚ ਦਾਣੇਆ ਦਾ ਛਟਾ ਦੇ ਦਿਤਾ ਸੰਤ ਕਹਣ ਲਗੇ ਜਥੇਦਾਰਾਂ ਤੇਰੇ ਘਰੋ ਦਾਣੇਆ ਦੀ ਕਮੀ ਕੱਢ ਦਿੱਤੀ ਓਸ ਦਿਨ ਤੋਂ ਜਥੇਦਾਰ ਦੇ ਘਰ ਕੋਈ ਕਮੀ ਨਹੀ ਰਈ ਹੋਰ ਸੰਤਾ ਨੇ ਕਈ ਕੋਤਕ ਵਖਾਏ ਕੁਨਣ ਸਿੰਘ ਪਲੋਆ ਵਾਲੇਆ ਦੇ ਘੋੜੇ ਨੂੰ ਬੰਨ ਪੈ ਗਿਆ ਸੀ ਤੇ ਕੁਨਣ ਸਿੰਘ ਨੇ ਸੰਤਾ ਨੂੰ ਜਾਦ ਕੀਤਾ ਕਿ ਸੰਤ ਪ੍ਰੀਤਮ ਸਿੰਘ ਅੱਜ ਘੋੜਾ ਬਚਾ ਸਕਦੇ ਨੇ ਨਹੀ ਤੇ ਹੋਰ ਕੋਈ ਵਾਹ ਨਹੀ ਓਨੇ ਚਿਰ ਨੂੰ ਸੰਤ ਅਗੋ ਆਣ ਮਿਲੇ ਤੇ ਕੈਣ ਲਗੇ ਘੋੜਾ ਮੇਰੇ ਵਲ ਕਰ ਦੇ ਤੂੰ ਤੁਰੇਆ ਚਲ ਸੰਤਾ ਨੇ ਘੋੜੇ ਤੇ ਸਵਾਰੀ ਕਰ ਲਈ ਤੇ ਘੋੜਾ ਥੋੜੀ ਦੂਰ ਗਿਆ ਤੇ ਘੋੜੇ ਦਾ ਬੰਨ ਖੁਲ

ਗਿਆ ਤੇ ਓਹ ਰਾਜੀ ਹੋ ਗਿਆ। ਹੋਰ ਇਕ ਵਾਰ ਦੀ ਗਲ ਹੈ ਕਿ ਅੰਮਰਿਤ ਸਰੀਆਂ ਦੇ ਖੂਹ ਤੇ ਮਾਲ ਨੂੰ ਬਮਾਰੀ ਪੈ ਗਈ ਤੇ ਕੁਝ ਆਦਮੀਆਂ ਨੇ ਜਾ ਕੇ ਅਰਜ ਕੀਤੇ ਸੰਤ ਜੀ ਸਾਡਾ ਮਾਲ ਬਚਾਓ ਸੰਤਾ ਨੇ ਕਿਆ ਕਿ ਤੁਸੀ ਪਿੰਡ ਵਾਲੇ ਪੈਹਰਾ ਦਿਓ ਕੋਈ ਅੱਗ ਨਾ ਬਾਲੇ ਤੇ ਸਭ ਉਧਾਰ ਕਰ ਦਿਆਗੇ। ਸਵੇਰੇ ਸੰਤਾ ਨੇ ਜਲ ਚ ਦੁਧ ਪਾਕੇ ਤੇ ਸਰਕੜੇ ਦਾ ਇਕ ਮੁਠਾ ਹਥ ਲੇਕੇ ਹੁਕਮ ਕੀਤਾ ਕਿ ਸਾਰਾ ਪਿੰਡ ਆਪਣਾ ਆਪਣਾ ਮਾਲ ਪਸੂ ਇਸ ਸੁਹਾਗੇ ਦੇ ਉਤੋਂ ਲੰਘ੍ਹਾ ਦੇਓ ਸੰਤਾ ਨੇ ਦੁਧ ਜਲ ਮਿਲਾ ਕੇ ਓਸ ਮੁਠੇ ਨਾਲ ਛਿਟੇ ਮਾਰੀਗੇ ਅੱਸਾ ਇਕ ਝਾਤ ਹਾਰਨੀ ਪਿੰਡ ਵਲ ਮਰੀ ਤੇ ਓਸ ਪਾਸੇ ਇਕ ਲਾਲ ਹੇਰੀ ਦਾ ਕਿੱਲਾ ਦਿਸ ਰਿਹਾ ਸੀ। ਸੰਗਤ ਨੇ ਅਰਜ ਕੀਤੀ ਕਿ ਸੰਤ ਜੀ ਏਕੀ ਹੈ ਸੰਤਾ ਬਚਨ ਕੀਤਾ ਕਿ ਏਹੋ ਟਪਰੀਆ ਨੇ ਜੇੜੀਆ ਮਾਲ ਦਾ ਨਕਸਾਨ ਕਰਦੀਆਂ ਸੀ ਹੁਣ ਏ ਜਾ ਰਈਆਂ ਨੇ ਓਸ ਦਿਨ ਤੋ ਮਾਲ ਪਸੂ ਰਾਜੀ ਹੋਣ ਲਗੇ ਖੂਹ ਵਾਲੀ ਸੰਗਤ ਨੇ ਛੁਕਰ ਕੀਤਾ ਏ ਅੰਮ੍ਰਿਤਸਰ ਦੇ ਨਾਤੇ ਪਿੰਡ ਦਾ ਨਾ ਅੰਮ੍ਰਿਤਸਰੀਆਂ ਦਾ ਖੂਊ ਕਰਕੇ ਨਾਮ ਹੈ ਸੰਤਾ ਦੇ ਦੌਰੇ ਨਾਲ ਜਥੇਦਾਰ ਨਰੰਜਣ ਸਿੰਘ ਹੋਰੀ ਵਲਟੋਆ। ਪਿੰਡ ਜਿਲਾ ਅੰਮ੍ਰਿਤਸਰ ਗਏ ਹੋਏ ਸੀ ਤੇ ਜਥੇਦਾਰ ਦੀ ਦਿਲ ਵਿੱਚ ਮੇਰੇ ਭਰਾ ਕੈਣ ਗੇ ਕਿ ਜਥੇਦਾਰ ਵਾਪਸ ਮੁੜਿਆ ਨਹੀ ਮੈਂ ਸੰਤਾ ਦੇ ਅਗੇ ਅਰਜ ਕਰਾਂ ਕਿ ਮੈਂ ਪਿੰਡ ਸੰਤ ਨਗਰ ਜਾਣਾ ਹੈ ਜਥੇਦਾਰ ਨੇ ਅਰਜ ਕੀਤੀ ਕਿ ਮੇਰੀ ਜਵਾਰ ਵੱਡਣਵਾਲੀ ਹੈ ਤੇ ਪੈਲੀ ਨੂੰ ਪਾਣੀ ਲੈਣਾ ਹੈ। ਸੰਤ ਪ੍ਰੀਤਮ ਸਿੰਘ ਜੀ ਬਚਨ ਕੀਤਾ ਨਾਜਾ ਜਥੇਦਾਰ ਨੇ ਜਿਦ ਕੀਤੀ ਸੰਤ ਜੀ ਮੈਨੂੰ ਜਾਣ ਦਿਓ ਸੰਤਾ ਨੇ ਥੋੜੀ ਦੂਰ ਹੋ ਕੇ ਸੋਟਾ ਬਗਚ ਲੈਕੇ ਦੋ ਮਿੰਟ ਖੜੇ ਹੋ ਕੈਣ ਲਗੇ ਜਥੇਦਾਰ ਜੀ ਤੇਰੀ ਜਵਾਰ ਵੱਡੀ ਹੈ ਤੇ ਪੈਲੀ ਤੇਰੀ ਨੂੰ ਪਾਣੀ ਲਗਾ ਹੈ ਤੂ ਜਾਣਾ ਹੈ ਤੇ ਜਾ ਤੇਰੀ ਖੁਸ਼ੀਆ ਜਥੇਦਾਰ ਦਾ ਦਿਲ ਨਾ ਖਲੋਤਾ ਤੇ ਓਹੋ ਸੰਤ ਨਗਰ ਆ ਗਿਆ ਤੇ ਆਕੇ ਭਰਾਵਾਂ ਨੂੰ ਪੁਛਣ ਲਗਾ ਕਿ ਜਵਾਰ ਵਡੀ ਗਈ ਆ ਅਗੋਂ ਭਰਾਵਾ ਨੇ ਆਖਿਆ ਜਵਾਰ ਵੱਡੀ ਗਈ ਪੇਲਾਂ ਭਰ ਲਈ ਹੈ ਜਥੇਦਾਰ ਨੂੰ ਇਸ ਕਰਕੇ ਪਤਾਂ ਕਰਨਾ ਪਿਆ ਕਿ ਸੰਤ ਨੰਗਰ ਓਟੂ ਰੋਡ ਤੋ ਬਾਹਰ ਦਾ ਹੀ ਪਾਣੀ ਮਿਲਦਾ ਸੀ। ਜੇੜਾ ਇਸ ਪਾਣੀ ਤੋ ਰੈਹ ਜਾਏ ਓਸ ਦਾ ਸਾਲ ਭਰ ਕੋਈ ਫਸਲ ਨਹੀ ਸੀ ਹੁੰਦਾ ਜਥੇਦਾਰ ਫੇਰ ਸੰਤਾ ਨੂੰ ਮਿਲਿਆ ਤੇ ਸੰਤਾ ਤੋ ਮਾਫੀ ਮੰਗੀ ਸੰਤ ਪ੍ਰੀਤਮ ਸਿੰਘ ਜੀ ਹੋਰਾਂ ਜਤੇਦਾਰ ਨਰੰਜਨ ਸਿੰਘ ਤੇ ਏਨੀ ਕ੍ਰਿਪਾ ਕੀਤੀ ਸੀ ਕਿ ਦਸਮ ਦਰਬਾਰ ਮੂਜਬਾਨੀ ਕੰਠ ਕਰਵਾ ਦਿੱਤਾ ਤੇ ਫੇਰ ਜਥੇਦਾਰ ਬਣ ਗੈ ਤੇ ਸਾਰੀ ਉਮਰ ਦਵਾਨ ਲਾਏ ਤੇ ਨਾਮਧਾਰੀ ਪੰਥ ਵਿਚ ਜਸ ਖਟੇਆ ਤੇ ਜਸ ਕੀਤਾ।

ਸੰਤ ਨਗਰ ਵਿਚ ਜਗਦੇ ਪਿੰਡ ਦੇ ਪਿਆਰਾ ਸਿੰਘ ਤੇ ਗੁਰਮੁਖ ਤੇ ਸਵਰਨ ਸਿੰਘ ਨਾਥ ਕਰਕੇ ਜਾਣ ਜਾਂਦੇ ਨੇ ਏਨਾ ਦੇ ਘਰ ਔਦੇ ਜਾਂਦੇ ਠਹਿਰਦੇ ਸੀ। ਇਕ ਦਿਣ ਬਾਬੇ ਕੁਨਣ ਸਿੰਘ ਨੇ ਅਰਜ ਕੀਤੀ ਕਿ ਸੰਤ ਜੀ ਪੁੜ੍ਹਾਂ ਕਿਰਪਾ ਕਰੋ ਪੁਤਰਾ ਦੀ ਦਾਤ ਬਖਛੋ ਸੰਤਾ ਬਚਨ ਕੀਤਾ ਬਾਬਾ ਤੂੰ ਚਾ ਛਡ ਦੇਤਿ ਤੇਰੇ ਪੁਤਰ ਹੋ ਜਾਣਗੇ। ਬਾਬੇ ਕੁਨਣ ਸਿੰਘ ਚਾਹ ਛੱਡ ਦਿੱਤੀ ਤੇ ਦੇ ਚਾਰ ਪੁਤਰ ਹੋਏ ਜੋ ਸੰਤ ਨਗਰ ਜਿਲਾ ਸਰਸਾ ਰੈਂਦੇ ਹਨ ਓਨਾ ਤੇ ਸੰਤਾ ਦੀ ਕਿਰਪਾ ਹੈ।

ਹਰੀ ਸਿੰਘ ਨੰਬਰ ਦਾ ਵਡਾਣੇਵਾਲ ਕਰੀ ਵਾਲੇ ਵਿਡਾਣੀਆ ਦੇ ਥੌੜ ਤੇ ਰੋਂਹਦੇ ਹਨ। ਏਨਾ ਦੀ ਚੋਰੀ ਹੋ ਗਈ ਕਰੀ ਵਾਲੇ ਵਿਚ ਏਨਾ ਨੇ ਸੰਤਾਂ ਨੂੰ ਅਰਜ਼ ਕੀਤੀ ਕਿ ਸੰਤ ਜੀ ਸਾਡੇ ਘਰ ਚੋਰੀ ਹੋ ਗਈਆ ਸੰਤਾ ਪ੍ਰੀਤਮ ਸਿੰਘ ਚਲੇਕੇਆ ਵਾਲੇਆ ਬਚਨ ਕੀਤਾ ਕਿ ਅਸੀ ਅਰਦਾਸ ਕਰ ਦਿਤੀ ਹੈ ਸ਼ਹੀਦਾ ਦਾ ਪੈਰਾ ਲਾ ਦਿੱਤਾ ਹੈ ਆਪੇ ਚੋਰ ਆਪੇ ਜਾਣ ਗੇ ਸੋ ਅਗਲੇ ਦਿਨ ਆਪੇ ਵਾਪਸ ਆ ਗਏ ਸੀ। ਮੰਡੀ ਤੋ ਵਾਪਸ ਔਦੇ ਪਕੜੇ ਗੈ ਤੇ ਇਕ ਹੋਰ ਚੋਰੀ ਹੋਈ ਸੀ ਓਵੀ ਓਨਾ ਚੌਰਾਂ ਨੂੰ ਦੇਣੀ ਪਈ ਏ ਸੰਤਾ ਨੇ ਚਮਨ ਕਾਰ ਕਰ ਵਖਾਇਆ।

ਜੋ ਕਿ ਸੰਤ ਨਗਰ ਵਿਚ ਅਜ ਵੀ ਮੌਜੂਦ ਹਨ। ਸੰਤ ਸੰਤਨਗਰ ਆਕੇ ਪਿਆਰਾ ਸਿੰਘ ਨਾਥ (ਕਰਤਾਰ ਸਿੰਘ ਦੇ ਪਿਤਾ) ਗੁਰਮੁਖ ਸਿੰਘ ਨਾਥ, ਸਵਰਨ ਸਿੰਘ ਨਾਥ ਦੇ ਘਰ ਠਹਿਰਦੇ ਸਨ। ਇਕ ਵਾਰ ਦੀ ਗਲ ਹੈ ਸਿੰਘ ਨੇ ਦਸਿਆ ਕਿ ਇਹਨਾ ਦੇ ਘਰਾਂ ਵਿਚ ਬਹੁਤ ਹੀ ਭੁਤ ਪ੍ਰੇਤਾਂ ਦੀ ਮੰਡਲੀ ਰਹਿੰਦੀ ਸੀ। ਜਦੋ ਸੰਤਾ ਨੇ ਇਹਨਾ ਦੇ ਘਰ ਆਉਣਾ ਤਾਂ ਆਵਾਜ਼ਾ ਆਉਣੀਆਂ ਕਿ ਅਸੀ ਸੜ ਗਏ, ਮਰ ਗਏ, ਜਦੋ ਸੰਤਾ ਨੇ ਇਹਨਾਂ ਦੇ ਘਰ ਜਾਂਦੇ ਤਾਂ ਉਸ ਮੰਡਲੀ ਨੂੰ ਅਗ ਲਗਣੀ ਸੰਤਾ ਨੇ ਆਪਣੀ ਕ੍ਰਿਪਾ ਨਾਲਾ ਇਥੇ ਸਾਰੇ ਭੂਤ ਪ੍ਰੇਤ ਕਢ ਦਿੱਤੇ।

ਮਹਿੰਦਰ ਸਿੰਘ ਅਤੇ ਹਰੰਬਸ ਸਿੰਘ (ਮਜਬੀ ਸਿੰਘ) ਅਜ ਵੀ ਸੰਤ ਨਗਰ ਜੋ ਕਿ ਉਸ ਵੇਲੇ ਵਿਚ ਮੌਜੂਦ ਹਨ। ਨਾਥਾ ਦੇ ਘਰ ਸੀਰੀ ਕਰਦੇ ਸਨ, ਮਹਿੰਦਰ ਸਿੰਘ ਨੇ ਕਿਹਾ ਕਿ ਸੰਤ ਸੁਤੇ ਪਏ ਵੀ ਨਾਮ ਜਪਦੇ ਹਨ ਹਰਬੰਸ ਸਿੰਘ ਨੇ ਜਦੋ ਸੁਤੇ ਹੋਏ ਸੰਤਾ ਕੋਲ ਜਾ ਕੇ ਕੰਨ ਲਾਏ ਤਾਂ ਸਵਾਸਾ ਦੇ ਜਾਣ-ਆਣ ਨਾਲ ਭਜਨ ਹੋਣ ਦੀ ਆਵਾਜ ਆ ਰਹੀ ਸੀ।

ਇਕ ਵਾਰ ਮੈਂ ਸੰਤਾ ਦੇ ਕੋਲ ਝੋਲੀ ਵਿਚ ਬੈਠਾ ਤਾ ਮੇਰੀ ਉਮਰ 5-7 ਸਾਲ ਦੀ ਸੀ ਸੰਤਾ ਪੁਛਿਆ ਤੂੰ ਕਿਸਦਾ ਪੁਤਰ ਏ ਮੈਂ ਕਿਹਾ ਤੁਹਾਡਾ ਸੰਤ ਬਹੁਤ ਹੀ ਜ਼ਿਆਦਾ ਪ੍ਰਸੰਨ ਹੋਏ।

ਦਮਦਮੇ ਇਕ ਵਾਰ ਸੰਤ ਉਗਰਾਹੀ ਨੂੰ ਗਏ ਤਾਂ ਇਕ ਘਰ ਪ੍ਰੀਤਮ ਸਿੰਘ ਮੋਟੇ ਦੇ ਗਏ। ਤਾਂ ਸੰਤਾ ਕਿਹਾ ਘਰ ਪਈ ਮੱਕੀ ਦੀਆਂ ਜਿਨੀਆਂ ਬੋਰੀਆਂ ਭਰ ਦੇਂ ਉਨੇ ਪੁਤਰ ਤਾਂ ਉਹ ਬੋਰੀ ਦੇਣ ਭੈੜਾ ਪੈ ਗਿਆ ਤਾਂ ਕੁਝ ਉਗਰਾਈ ਦੇ ਕੇ ਤੋਰ ਦਿੱਤਾ। ਜਦੋ ਅਗਲੇ ਸਾਲ ਸੰਤ ਉਗ੍ਰਾਈ ਲੈਣ ਉਸ ਦੇ ਘਰ ਗਏ ਤਾਂ ਉਸ ਨੇ ਆਖਿਆ ਸੰਤ ਜੀ ਜਿਨੀਆਂ ਮਰਜੀ ਬੋਰੀਆਂ ਭਰ ਲਵੋ ਪੁੱਤਰ ਦੀ ਦਾਤ ਬਖਸ਼ੋ ਸੰਤਾ ਨੇ ਕਿਹਾ ਉਸ ਵੇਲੇ ਗੋਬਿੰਦ ਨੇ ਜਨਾਇਆ ਸੀ ਤੂੰ ਨਹੀਂ ਮੰਨਿਆ। (ਦਰਸ਼ਨ ਸਿੰਘ ਸਰਪੰਚ ਦੀ ਜੁਬਾਨੀ)

ਜਦ ਸਤ ਗੁਰੂ ਪਰਤਾਪ ਸਿੰਘ ਜੀ ਹੋਰਾ ਦਾ ਸੰਸਕਾਰ ਹੋਣ ਲਗਾ ਤੇ ਸੰਤ ਪ੍ਰੀਤਮ ਸਿੰਘ ਨੇ ਅਰਦਾਸ ਕੀਤੀ ਤੇ ਨਾਲ ਹੀ ਕਹਿ ਦਿਤਾ ਸਤਿਗੁਰੂ ਜਗਜੀਤ ਸਿੰਘ ਜੀ ਸਬੰ ਥਾਈ ਹੋ ਸਹਾਏ ਅਰਦਾਸ ਵਿਚ ਨਾ ਸ਼ਾਮਲ ਕਰ ਦਿੱਤਾ ਮਹਾਰਾਜ ਬੀਰ ਸਿੰਘ ਜੀ ਨੇ ਆਸਣ ਵਿਸ਼ਾਕੇ ਆਸਣ ਤੇ ਬਠਾ ਦਿੱਤਾ ਮਹਾਰਾਜ ਜੰਗ ਸਿੰਘ ਜੀ ਨੇ ਮੱਥਾ ਟੇਕਿਆ ਤੇ ਸੰਤ ਪ੍ਰੀਤਮ ਸਿੰਘ ਜੀ ਚੇਲੇਕੇਆ ਵਾਲੇਆਂ ਨੇ ਚੌਰੀ ਕੀਤੀ ੫ ਭਾਦਰੋ ਨੂੰ ੨੬ ਭਾਦਰੋ ਨੂੰ ਸੰਤ ਪ੍ਰੀਤਮ ਸਿੰਘ ਜੀ ਤੇ ਸੂਬਾ ਵਰਿਆਮ ਸਿੰਘ ਤੇ ਭਾਈ ਵਜੀਰ ਸਿੰਘ ਜੀ ਨੇ ਦਸਤਾਰ ਭੇਟ ਕੀਤੀ ਤੇ ਫਿਰ ਚੌਰੀ ਸੰਤ ਪ੍ਰੀਤਮ ਸਿੰਘ ਜੀ ਨੇ ਚੌਰੀ ਦੀ ਸੇਵਾ ਸੰਬਾਲੀ।

ਪਿਆਰਾ ਸਿੰਘ ਸਾਗਰ ਪੁਰੀਆਂ, ਸੰਤ ਪ੍ਰੀਤਮ ਸਿੰਘ ਹੋਰਾਂ ਨੇ ਹੁਕਮ ਕੀਤਾ ਕਿ ਪਿਆਰਾ ਸਿੰਘ ਖਰਬੂ ਜਾ ਲਿਅਓ ਖਰਬੂਜੇ ਆਪਾ ਖਾਨ ਲਗ ਪਏ ਤੇ ਖਰਬੂਜੇ ਕੌੜੇ ਨਿਕਲੇ ਤੇ ਫੇਰ ਪਿਆਰਾ ਸਿੰਘ ਨੂੰ ਸੰਤਾ ਹੁਕਮ ਕੀਤਾ ਜਾ ਕੇ ਖਰਬੂਜੇ ਲਿਅਓ ਲਿਅਕੇ ਹੁਕਮ ਹੋਅ ਏਨਾ ਨੂੰ ਧੋ ਕੇ ਲਿਅਓ ਸੰਤਾ ਦੀ ਕਿਰਪਾ ਨਾਲ ਖਰਬੂਜੇ ਮਿਠੇ ਨਿਕਲੇ ਤੇ ਸਾਰੇਆ ਨੇ ਸੰਤਾਂ ਦਾ ਜਸ ਕੀਤਾ।

## ਖਾਰੇ ਪਾਣੀ ਨੂੰ ਮਿੱਠਾ ਕਰਨਾ

ਦਮਦਮੇ ਦੀ ਸੰਗਤ ਨੇ ਅਰਜ ਕੀਤੀ ਕਿ ਸੰਤ ਜੀ ਮਹਾਰਾਜ ਏਥੇ ਅਸਾਂ ਜਿੰਨੇ ਖੂਹ ਘਡਾਏ ਹਨ ਸਭ ਦਾ ਜਲ ਖਾਰਾ ਨਿਕਲਦਾ ਹੈ। ਕੋਈ ਕ੍ਰਿਪਾ ਕਰੋ।

ਸੰਤ ਜੀ, ਤੁਸੀ ਹੁੱਣ ਐਸ ਥਾਂ ਤੇ ਖੂਹੀ ਕਢੋ ਸਤਿ ਗੁਰਾਂ ਦੀ ਕ੍ਰਿਪਾ ਨਾਲ ਜਲ ਮਿੱਠਾ ਨਿਕਲੇਗਾ। ਓਮੇ ਹੀ ਕੀਤਾ ਤੇ ਓਮੇ ਹੀ ਹੋਯਾ ਖੂਹੀ ਅਜ ਵੀ ਪਿੰਡ ਵੜਦਿਆਂ ਹੀ ਨਜਰ ਪੈਂਦੀ ਹੈ। (ਸਰਪੰਚ ਦਰਸਨ ਸਿੰਘ ਜੀ ਦੀ ਜਬਾਨੀ)

ਸੰਤਾਂ ਦੇ ਅਲੋਕਿਕ ਦਰਸ਼ਨ

ਪਿੰਡ ਰਾਜੋਕੇ ਪੱਤੀ ਪਲੋ ਜ਼ਿਲਾ ਅੰਮ੍ਰਿਤਸਰ, ਮੈ ਉਜਾਗਰ ਸਿੰਘ ਦਾ ਪੋਤਰਾ ਹਾਂ। ਹਰਨੰਦ ਸਿੰਘ ਅਸੀ ਤਿੰਨ ਜਾਣੇ ਗੁਰਦੁਆਰਾ ਸਾਹਿਬ ਅੰਦਰ ਲੇਮੇ ਪਏ ਸੀ ਫਿਰ ਅਚਾਨਕ ਸੰਤ ਸਾਡੇ ਸਾਹਮਣੇ ਆਏ ਉਹਨਾ ਨੇ ਕਿੱਲੀ ਨੂੰ ਹੱਥ ਪਾਇਆ ਹੋਇਆ ਸੀ। ਉਹਨਾ ਨੇ ਚਿੱਟਾ ਚੋਲਾ ਪਾਇਆ ਹੋਇਆ ਸੀ। ਬਾਅਦ ਵਿੱਚ ਅਸੀ ਦੂਜੇ ਮੁੰਡਿਆ ਨੂੰ ਆਵਾਜ ਮਾਰੀ ਬਾਅਦ ਵਿੱਚ ਉਹ ਪਿੱਪਲ ਥੱਲੇ ਉਹਨਾ ਨੂੰ ਦਰਸ਼ਨ ਦਿੱਤੇ।

ਸੰਤ ਪ੍ਰੀਤਮ ਸਿੰਘ ਦੇਹ ਛਡ ਜਾਣ ਬਾਦ ਸੁਪਨੇ ਵਿੱਚ ਦਰਸ਼ਨ ਦੇ ਦਿੱਤੇ। ਮੈਂ ਹਰਦੀਪ ਸਿੰਘ ਸੰਨ 1965 ਕੁਜ ਕਾਰਨਾਂ ਕਰਕੇ ਕੈਦ ਹੋ ਗਿਆ। ਹਿਸਾਰ ਜੇਲ ਦੇ ਵਿਚ ਦਰਸ਼ੰਨ ਹੋਇ ਤੇ ਬਚਨ ਮੈਂ ਕੀਤਾਂ ਸੰਤ ਜੀ ਬੜੇ ਚਿਰ ਪਿਛੋ ਦਰਸ਼ਨ ਹੋਏ ਨੇ ਅਗੋ ਬਚਨ ਹੋਇਆ। ਮੈ ਤੁਹਾਡੇ ਕੋਲ ਹਾਂ ਮੈ ਸਵੇਰੇ ਹਜਾਰਾ ਸਿੰਘ ਚੱਠੇ ਨਾਲ ਬਚਨ ਕੀਤਾ ਅਜ ਸੰਤਾ ਦੇ ਦਰਛੰਨ ਹੋਏ ਨੇ ਜਥੇਦਾਰ ਚਠਾ ਕੈਣ ਲਗਾ ਜੇ ਸੰਤਾ ਦਾ ਦਰਸ਼ਨ ਹੋਇਆ ਤਾਂ ਘਰ ਵੀ ਚਲੇਆਂ ਜਾਵੇਂ ਗਾ ਤੇ ਮੈਂ ਉਸ ਦਿਨ ਬਰੀ ਹੋ ਗਿਆ।

ਸੰਤਾ ਦੀ ਕਿਰਪਾ ਹੋਈ।

ਇਕ ਦਿਨ ਜੋਗਾ ਸਿੰਘ ਨੂੰ ਦਰਸ਼ਨ ਹੋਏ ਜੋਗਾ ਸਿੰਘ ਮੈਨੂੰ ਦਸਣ ਲਗਾ ਮੈਨੂੰ ਆਦਤ ਸੀ ਕਿ ਜੋ ਕਿਸੇ ਨੂੰ ਡਰ ਲਗੇ ਤੇ ਮੈ ਚੀਕ ਮਾਰ ਦੇਣੀ ਇਕ ਦਿਨ ਹਰਬੰਸ ਸਿੰਘ ਦੀ ਮੱਝ ਡਰ ਗਈ ਸੀ ਤੇ ਮੈ ਉਸ ਮੱਝਨੂੰ ਫੂਕਾਂ ਮਾਰ ਦਿੱਤੀਆਂ ਜੇੜੀ ਹਵਾ ਦੀ ਕਸਰ ਸੀ ਓਹ ਕਸਰ ਸਾਡੇ ਪ੍ਰਵਾਰ ਨੂੰ ਹੋ ਗਈ ਤੇ ਮੈਂ ਸੁਪਨੇ ਚ ਭੈਣੀ ਸਾਹਿਬ ਗਿਆ ਤੇ ਅਗੇ ਸੰਤ ਪ੍ਰੀਤਮ ਸਿੰਘ ਜੀ ਦੇ ਦਰਸ਼ਨ ਹੋਇਆ ਤੇ ਮੈ ਅਰਜ ਕੀਤੀ ਸੰਤ ਜੀ ਮੇਰੇ ਮਗਰੋ ਏਹ ਬਲਾ ਲਾਹ ਦਿਓ। ਸੰਤ ਕੁਜ ਪਾਠ ਕਰਨ ਲਗ ਪੈਇ ਤੇ ਜੇੜੀ ਓਹੁਛੈ ਸੀ ਉਸ ਦਾ ਸਿਰ ਉਸ ਦੇ ਗੋਡੇਆ ਚ ਚਲੇ ਗਿਆ ਤੇ ਜੋਗਾ ਸਿੰਘ ਨੂੰ ਜਾਗ ਆ ਗਈ ਤੇ ਉਸ ਦਿਨ ਤੋ ਉਹੋ ਗੋਲ ਮੋਲ ਹੋ ਗਈ। ਓਸ ਦਾ ਕੋਈ ਪ੍ਰਵਾਰਦਾ ਜਾ ਪਸ਼ੂ ਡੰਗਰ ਕੋਈ ਨਹੀ ਡਰਿਆ।

ਸਰਦਾਰ ਉਜਾਗਰ ਸਿੰਘ ਪਿੰਡ ਰਾਜੋਕੇ ਪੱਤੀ ਪਲੋ ਸੰਤ ਪ੍ਰੀਤਮ ਸਿੰਘ ਜੀ ਜਦੋ ਇੱਥੇ ਆਏ ਸਨ ਉਦੋ ਮੁੱਛ ਫੁਟਦੀ ਸੀ ਉਦੋਂ ਫਿਰ ਸੰਗਤ ਨੇ ਸੰਤਾ ਦੇ ਨਾਲ ਥੋੜਾ ਬਾਲਾ ਪਿਆਰ ਕੀਤਾ ਫਿਰ ਕੁੱਝ ਸਮਾਂ ਠਹਿਰ ਕੇ ਸੰਗਤ ਨੂੰ ਆਖਣ ਲੱਗੇ ਅਸੀ ਅਜੇ ਘੁਮਣਾ ਫਿਰਣਾ ਹੈ। ਕੁੱਝ ਸਮਾ ਪਾ ਕੇ ਬਾਅਦ ਪਿਰ ਆ ਕੇ ਗੁਰਦੁਆਰੇ ਠਹਿਰੇ ਇਥੇ ਬਾਅਦ ਸੰਗਤ ਉਹਥੇ ਕੋਲ ਘੱਟ

ਆਉਂਦੀ ਸੀ ਫਿਰ ਸੰਤਾ ਨੂੰ ਇੱਕ-ਦੋ ਤਾਸ਼ਾ ਖਰੀਦੀਆ। ਫਿਰ ਮੁੰਡਿਆਂ ਨੂੰ ਪਰੇਰਿਆ ਕਿ ਆਪਾ ਤਾਸ਼ ਖੇਡਿਆ ਕਰੀਆ। ਤਾਸ਼ ਖੇਡਦਿਆ-ਖੇਡਦਿਆ ਦੋ ਤਿੰਨ ਮਹੀਨੇ ਗੁਜਰ ਗਏ ਤਾ ਸਾਰੀ ਸੰਗਤ ਦਾ ਉਹਨਾ ਨਾਲ ਪਿਆਰ ਪੈ ਗਿਆ। ਫਿਰ ਸੰਤਾ ਨੇ ਇੱਕ ਦਿਨ ਸੰਗਤਾ ਦੇ ਕੋਲ ਖੜੇ ਕੇ ਤਾਸ਼ਾ ਪਾੜ ਕੇ ਸ਼ੁੱਟ ਦਿੱਤੀਆ ਸੰਗਤ ਨੇ ਪੁੱਛਿਆ ਬਾਬਾ ਜੀ ਇਸਦਾ ਕੀ ਕਾਰਨ ਹੈ ਇੱਹ ਚੰਗੀਆਂ ਨਹੀ। ਇਹ ਤਾਂ ਗੁਰਦੁਆਰਾ ਹੈ ਧਰਮ ਅਸਥਾਨ ਹੈ। ਤਕੀਆ ਨਹੀ ਤੁਹਾਡਾ ਸਾਡਾ ਮੋਹ ਪੈ ਗਿਆ ਹੈ ਹੁਣ ਤੁਸੀ ਮੇਰੇ ਕੋਲ ਆਇਆ ਜਾਇਆ ਕਰੋਗੇ ਮੈਂ ਤਾਸ਼ਾ ਇਸ ਕਰਕੇ ਖਰੀਦਿਆ ਸਨ। ਫਿਰ ਕੁਝ ਬੰਦੇ ਨਾਮਧਾਰੀ ਹੋਏ। ਫਿਰ ਬਾਬਾ ਜੀ ਨੇ ਸੰਗਤਾ ਨੂੰ ਆਖਿਆ ਕੀ ਆਪਾ ਗੁਰਦੁਆਰਾ ਪੱਕਾ ਬਣਾਈਏ। ਫਿਰ ਸਾਰੀ ਸੰਗਤ ਨੇ ਸਲਾਹ ਕੀਤੀ ਤੇ ਫਿਰ ਜ਼ਾਮਣ ਪਿੰਡ ਤੋ ਇੱਟਾਂ ਮੰਗਵਾਈਆ, ਸਾਰੀ ਸੰਗਤ ਲੱਗ ਕੇ ਮਕਾਨ ਛੱਤ ਤੇ ਚਲਾ ਗਿਆ। ਕੁੱਝ ਬੰਦੇ ਵਿੰਗੇ ਹੋ ਗਏ ਤੇ ਫਿਰ ਸੰਤ ਇੱਥੋਂ ਚਲੇ ਗਏ। ਫਿਰ ਸੱਤ ਸਾਲ ਉਹ ਕੰਧਾਂ ਖੜੀਆ ਰਹੀਆ। ਸੱਤ ਸਾਲ ਬਾਅਦ ਸੰਤ ਸੰਤੋਖ ਸਿੰਘ ਨੂੰ ਉਹ ਅੰਮ੍ਰਿਤਸਰ ਸ਼ਟੇਸ਼ਨ ਤੇ ਮਿਲੇ। ਤਾਂ ਸੰਤਾ ਨੇ ਸੰਤੋਖ ਸਿੰਘ ਨੂੰ ਪੁੱਛਿਆ ਕਿ ਸੁਣਾ ਗੁਰਦੁਆਰੇ ਦਾ ਕੀ ਹਾਲ ਹੈ। ਤੇ ਤਰਲੋਕ ਸਿੰਘ ਨੇ ਦੱਸਿਆ ਕੀ ਉਸੇ ਤਰਾਂ ਹੀ ਕੰਧਾ ਖੜੀਆ ਹਨ। ਫਿਰ ਸੰਤ ਕਹਿਣ ਲੱਗੇ ਤਰਲੋਕ ਸਿੰਘ ਮੇਰੇ ਨਾਲ। ਇੱਸ ਗੁਰਦੁਆਰੇ ਦੀ ਛੱਤ ਪਾਈਏ। ਬਾਬਾ ਜੀ ਪਿੱਡ ਚੱਲੋ ਪਿੰਡ ਸੰਜੋਗ ਨਾ ਟੋਵੇ ਤਾਂ ਮੈਂ ਤੁਹਾਡੇ ਨਾਲ ਚੱਲਾਗਾ। ਤਰਲੋਕ ਸਿੰਘ ਦੇ ਨਾਲ ਸੰਤ ਫਿਰ ਪਲੋ ਪੱਤੀ ਪਹੁੰਚੇ। ਪਿੰਡ ਵਾਲਿਆ ਨੂੰ ਏਨੀ ਖੁਸ਼ੀ ਹੋਈ ਜਿੱਵੇ ਬਾਬਾ ਜੀ 14 ਸਾਲ ਦਾ ਬਨਵਾਸ ਕੱਟ ਕੇ ਆਏ ਹੋਏ ਹੋਣ, ਏਨੀ ਸੰਗਤਾ ਨੇ ਖੁਸ਼ੀ ਮਨਾਈ। ਬਾਅਦ ਵਿੱਚ ਗੁਰਦੁਆਰੇ ਦੀ ਸ਼ੁਰੂਆਤ ਸ਼ੁਰੂ ਕੀਤੀ। ਫਿਰ ਸੰਤਾ ਨੇ ਕਿਹਾ ਕਿ ਤੁਸੀ ਪਿੰਡ ਵਾਲਿਓ ਤੁਸੀ ਟਾਲੀਆਂ ਦਿਉ ਆਪਾ ਟਾਲੀਆ ਵੱਡ ਕੇ ਆਪਾ ਬਾਲੇ ਚਰਾਈਏ। ਬਾਬਾ ਜੀ ਨੇ ਜਿਹੜੀ ਵੀ ਟਾਹਲੀ ਸੰਗਤਾ ਨੂੰ ਆਖੀ ਪਿੰਡ ਵਾਲਿਆ ਨੂੰ ਉਹੀ ਟਾਲੀ ਬਾਬਾ ਜੀ ਨੂੰ ਦਿੱਤੀ। ਸਾਰਾ ਗੁਰਦੁਆਰਾ ਮੁਕਬਲ ਕਰ ਦਿੱਤਾ ਗਿਆ। ਫਿਰ ਕੁੱਝ ਸਮਾ ਇੱਥੇ ਰਹੇ। ਫਿਰ ਸੰਤਾ ਨੇ ਆਖਿਆ ਕਿ ਅਸੀ ਹੁਣ ਇੰਨਾ ਚਿਰ ਠਹਿਰ ਨਹੀ ਸੱਕਦੇ ਅਸੀ ਹੁਣ ਸੈਰ ਸਪੱਟਾ ਕਰਨਾ ਹੈ।

## ❖ ਸੰਤਾ ਦਾ ਅੰਤ ਸਮਾ ❖

ਫਿਰ ਸੰਤ ਇੱਥੋ ਚਲੇ ਗਏ। ਫਿਰ ਸੰਤ ਕਦੇ ਭੈਣੀ ਸਾਹਿਬ ਸਤਿ ਗੁਰੂ ਪ੍ਰਤਾਪ ਸਿੰਘ ਜੀ ਨਾਲ ਰਹਿਣ ਲੱਗ ਪਏ। ਫਿਰ ਅਖੀਰ ਤੇ ਉਹ ਸਾਡੇ ਪਿੰਡ

ਆਏਂ ਤੇ ਫਿਰ 10-12 ਦਿਨ ਰਹੇ ਫਿਰ ਆਖਣ ਲੱਗੇ ਕਿ ਸਾਡਾ ਅਖੀਰਲਾ ਗੇੜਾ ਹੈ ਅਸੀ ਹੁਣ ਮੁੜ ਕੇ ਨਹੀ ਆਉਣਾ। ਫਿਰ ਥੋੜੇ ਦਿਨਾ ਬਾਅਦ ਉਹ ਕੁਨਣ ਸਿੰਘ ਕੋਲ ਚਲੇ ਗਏ। ਉਥੇ ਫਿਰ ਸੰਤ ਅਕਾਲ ਚਲਾਣਾ ਕਰ ਗਏ। ਉਹਨਾ ਪਲੋ ਪੱਤੀ ਸਨੇਹਾ ਨਹੀ ਭੇਜਿਆ ਕਿ ਸਾਡਾ ਖਰਚਾ ਹੋ ਜਾਵੇਗਾ। ਜੇ ਸਨੇਹਾ ਭੇਜਦੇ ਤਾਂ ਅਸੀ ਸੰਤ ਬਾਬਾ ਪ੍ਰੀਤਮ ਸਿੰਘ ਜੀ ਦਾ ਸੰਸਕਾਰ ਆਪਣੇ ਗੁਰਦੁਆਰੇ ਪਲੋ ਪੱਤੀ ਲਿਆ ਕੇ ਕਰਨਾ ਸੀ। ਉਸ ਤੋਂ ਬਾਅਦ ਅਸੀ ਫੁੱਲਾ ਤੇ ਗਏ। ਪਲੋਈਂ ਅਸੀ ੨੩ ਜੇਠ ਨੂੰ ਆਖੰਡ ਪਾਠ ਧਰਦੇ ਹਾਂ ਤੇ ੨੫ ਜੇਠ ਨੂੰ ਆਖੰਡ ਪਾਠ ਦਾ ਤੋਰਾ ਪੈਦਾ ਹੈ। ਸਾਰੇ ਪਿੰਡ ਨੂੰ ਆਪਣੇ ਮਾਤਾ ਪਿਤਾ ਵਰਗਾ ਵਿਛੋੜਾ ਜਾਪਦਾ ਹੈ।

ਉਜਾਗਰ ਸਿੰਘ ਚਹਿਲ ਨੂੰ ਸੰਤਾ ਨਾਲ ਬਹੁਤ ਪਿਆਰ ਸੀ। ਉਜਾਗਰ ਸਿੰਘ ਦੀ ਮਾਤਾ ਜਿੰਦ ਕੋਰ ਸੀ ਉਹਨਾ ਨਾਲ ਵੀ ਮਾਤਾ ਪੁੱਤਾ ਨਾਲ ਪਿਆਰ ਸੀ। ਫਿਰ ਉਜਾਗਰ ਸਿੰਘ ਤੇ ਬਹੁਤ ਚੰਗੇ ਦਿੱਨ ਸੀ ਤੇ ਬਾਅਦ ਵਿੱਚ ਗਰੀਬੀ ਆ ਗਈ ਫਿਰ ਸੰਤ ਇੱਕ ਦਿਨ ਦੁਪਹਿਰੇ ਘਰ ਆਏ। ਉਜਾਗਰ ਸਿੰਘ ਦੀ ਮਾਤਾ ਅਤੇ ਉਜਾਗਰ ਸਿੰਘ ਦਾ ਟੱਬਰ ਘਰੇ ਸਨ। ਉਹਨਾ ਨੇ ਆ ਕੇ ਮਾਤਾ ਨੂੰ ਮੱਥਾ ਟੇਕਿਆ। ਪੁੱਛਿਆ ਕਿ ਉਜਾਗਰ ਸਿੰਘ ਕਿੱਥੇ ਗਿਆ ਹੈ। ਇੱਨੇ ਵਿਚ ਉਜਾਗਰ ਸਿੰਘ ਦੀ ਆ ਗਿਆ। ਉਜਾਗਰ ਸਿੰਘ ਦਾ ਬਾਬਾ ਹੁੰਦਾ ਸੀ, ਕੇਸਰ ਸਿੰਘ ਉਸਦਾ ਧੀ ਪੁੱਤ ਕੋਈ ਨਹੀ ਸੀ ਦੋਵਾਂ ਭਰਾਵਾ ਦਾ ਇਕੋ ਉਜਾਗਰ ਸਿੰਘ ਸੀ। ਉਜਾਗਰ ਸਿੰਘ ਦੇ ਬਾਬਾ ਕੇਸਰ ਸਿੰਘ ਨੇ ਆਪਣੀ ਪੈਲੀ ਵਿੱਚ ਖੂਹੀ ਲਵਾਈ ਸੀ ਲੋਕਾ ਦੇ ਪਾਣੀ ਪੀਣ ਵਾਸਤੇ ਤੇ ੭ ਕਨਾਲ ਜਮੀਨ ਖੂਹੀ ਦੇ ਨਾਲ ਦਵਾਈ ਸੀ। ਜਿਹੜਾ ਇੱਥੇ ਬਠੇ ਏਹਦੀਂ ਆਮਨ ਪਾਏ। ਸੰਤਾ ਨੇ ਆਖਿਆ ਉਜਾਗਰ ਸਿੰਘ ਇਸ ਜਮੀਨ ਦੀ ਖੱਟੀ ਤੂੰ ਅੱਜ ਤੋ ਘਰੇ ਨਹੀ ਲਿਆਉਣੀ ਤੇ ਨਾ ਹੀ ਖਾਣੀ ਹੈ। ਕੁੱਝ ਪੈਲੀ ਠੱਠੀ ਵਾਲਿਆ ਨੂੰ ਠੇਕੇ ਤੇ ਦਿੱਤੀ ਸੀ ਉਹ ਸੰਤ ਤਲੋਚ ਸਿੰਘ ਸਾਡੇ ਗੁਰਦੁਆਰੇ ਜਾ ਤਾਈ ਸੀ ਨਾਲੇ ਸਾਡੇ ਪਿੰਡ ਦੀ ਸੀ ਉਸ ਨੇ ਵੱਡੇ ਸੰਤਾ ਖਾਪਿਆ ਸੀ। ਫਿਰ ਉਜਾਗਰ ਸਿੰਘ ਨੂੰ ਤਰਲੋਕ ਸਿੰਘ ਨੂੰ ਲਜਾ ਕੇ ਠੱਠੀ ਵਾਲਿਆ ਦੇ ਮੂਹ ਰੂਪ ਕਰਵਾ ਦਿੱਤਾ ਕਿ ਅੱਜ ਤੋ ਠੇਕਾ ਮੈ ਨਹੀਂ ਇਹ ਲਿਆ ਕਰੂਗਾ। ਅੱਜ ਉਹਨਾ ਸੰਤਾ ਦੀ ਮੇਹਰ ਨਾਲ ਉਜਾਗਰ ਸਿੰਘ ਦੇ ਪਰਿਵਾਰ ਤੇ ਏਨੀ ਕਿਰਪਾ ਹੈ ਕਿ ਜੋ ਦੱਸਣ ਤੋ ਬਾਹਰ ਹੈ, ਏਨੀ ਗੱਲ ਲਿਖਦੇ ਹੋਏ ਹੋਰੀ ਗਲਤੀ ਹੋਈ ਹੋਵੇ ਤਾਂ ਮਾਫ ਕਰ ਦੇਣਾ।

ਉਹਨਾ ਆਖਿਆ ਕਿ ਤਾਂ ਆਏ ਸੀ ਕਿ ਉਮਰ ਤਾਂ ੧੫ ਸਾਲ ਸੀ ਪਰ ਅਸੀ ੧੫ ਦਿਨਾ ਵਿੱਚ ਪੂਰੀ ਕਰ ਦਿੱਤੀ ਹੈ।

ਸੇਵਾ ਸਿੰਘ ਨਾਮਧਾਰੀਆ ਸੀ ਸੰਤਾ ਨੂੰ ਉਹ ਜੋਰ ਲਾਉਣਾ ਸੀ ਕਿ ਨੰਬਰਦਾਰ ਦੇ ਘਰ ਬੱਚਾ ਕੋਈ ਨਹੀ ਸੀ। ਸੰਤ ਨੇ ਆਖਿਆ ਕਿ ਮਾਰ ਨੰਬਰਦਾਰ ਨੂੰ ਆਵਾਜ਼ ਸੇਵਾ ਸਿੰਘ ਨੰਬਰਦਾਰ ਸੰਤੋਖ ਸਿੰਘ ਨੂੰ ਆਵਾਜ਼ ਮਾਰਨ ਗਿਆ ਤਾਂ ਉਸ ਨੂੰ ਆਖਿਆ ਮੇਰੇ ਤੋ ਕੋਈ ਰਹਿਤ ਨਹੀ ਪੂਰੀ ਹੋਈ। ਸੇਵਾ ਸਿੰਘ ਸੰਤਾ ਕੋਲ ਵਾਪਸ ਆ ਗਿਆ। ਸੰਤਾ ਨੂੰ ਸੇਵਾ ਸਿੰਘ ਨੇ ਆਖਿਆ ਉਹ ਤਾਂ ਆਇਆ ਹੀ ਨਹੀ ਸੰਤ ਹੱਸ ਕਿ ਆਖਣ ਲੱਗੇ ਸੇਵਾ ਸਿੰਘਾ ਇਹੋ ਜਿਹਾ ਬੰਦਿਆ ਦੀ ਸਿਫ਼ਾਰਸ਼ ਕਿਉ ਕਰਦਾ ਹੁੰਦਾ ਹੈ।

## ❖ ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ (ਪੰ: ੯੫੧) ❖

ਦਾ ਅਰਥ ਗਿਆਨੀ ਜਨ ਦੋ ਅਰਥ ਕਰਦੇ ਹਨ। ੧-ਬਾਬਾ ਕਹਾਣੀਆ ਪੁਤ ਸੁਪੁਤ ਕਰੇਨਿ—

ਆਪਣੇ ਵਿਓ ਬ੍ਰਿਧ ਮਹਾਪੁਰਸ਼ਾਂ ਦੀ ਸ਼ੁਭ ਕਰਨੀ ਦਾ ਪ੍ਰਚਾਰ ਪ੍ਰਸਾਰ ਅਛੀਆਂ ਨੇਕ ਸੰਤਾਨਾਂ ਕਰਦੀਆਂ ਹਨ। ੨-ਅਰਥ ਬਾਬਾਣੀਆ ਕਹਾਣੀਆਂ ਪੁਤ ਸਪੁਤ ਕਰੇਨਿ—ਭਾਵ ਕਿ ਆਪਣੇ ਬਜੁਰਗਾਂਦੀਆਂ ਜਾਦਾਂ ਬੰਦੇ ਨੂੰ ਸਪੂਤ ਕਰਦੀਆਂ ਹਨ। ਕਿਉਂ ਕਿ ਸੰਤਾਨ ਤਿੰਨ ਪ੍ਰਕਾਰੀ ਮਨੀ ਹੈ ਸਾਸ਼ਤ ਕਾਰਾਂ ਨੇ :-੧- ਪੁੱਤ-ਕਪੁਤ, ਸਪੁਤਪੁੱਤ ਓਹ ਹੈ ਜੋ ਪਿਤਾ ਦੀ ਦਿਤੀ ਸੰਪਤੀ ਨੂੰ ਨਸ਼ਟ ਨ ਕਰੇ ਜਿਨੀ ਪਿਤਾ ਵਲੋਂ ਮਿਲੀ ਸੀ ਓਨੂ ਕਾਇਮ ਰਖੇ। ਕਪੁੱਤ ਉਹ ਹੈ ਜੋ ਸੰਪਤੀ ਨੂੰ ਨੇਸਤੋ ਨਾ ਬੂਦ ਕਰ ਦੇਵੇ। ਸਪੁਤ ਜੋ ਹੈ ਉਸ ਸੰਪਤੀ ਦੇ ਵਿਚ ਵਾਧਾ ਕਰੇ। ਮਹਾਂ ਪੁਰਖਾਂ ਦਾ ਕਥਨ ਹੈ :—'ਲੀਹੋ ਲੀਹ ਗੱਡਾ ਚਲੋ ਤੇ ਲੀਹੋ ਲੀਹ ਚਲੇ ਪੂਤ॥ ਤਿਨੋਂ ਲੀਹੇ ਨ ਚਲੇ ਸਿੰਘ-ਸੂਰਮਾ ਤੇ ਸਪੂਤ'। ਕਹਾਵਤ ਹੈ :— ਸਉ ਦਾਰੂ ਇਕ ਘਿਓ। ਸਉ ਚਾਚਾ ਤੇ ਇਕ ਪਿਓ॥ ਆਮ ਪਿਓ ਪੁੱਤ ਇਕ ਦੂਜੇ ਦੀ ਪ੍ਰਤਪਾਲਨਾ ਕਰਦੇ ਹਨ ਪਰ। ਜਿੱਨ ਪੁਤ ਛੱਡ ਭਤੀਜਾ ਪਾਲਿਆ॥ ਤਿਨ ਕੁਲ ਵਿਚ ਦੀਵਾ ਬਾਲਿਆ॥ ਆਮ ਦੇਖਿਆ ਹੈ ਕਿ ਭਤੀਜਿਆਂ ਦਾ ਹੱਕ ਖੋਹ ਕੇ ਪੁੱਤਾਂ ਨੂੰ ਦੇਦੇਂ ਹਨ। ਐਸੇ ਪੁਰਸ਼ਾ ਨੂੰ ਬਦ ਕਿਹਾ ਜਾਂਦਾ ਹੈ। ਐਸੇ ਕਨਿਸ਼ਟ ਮਨੁੱਖਾ ਨੂੰ ਪੁੱਤ ਕੀ ਦੇਂਦੇ ਹਨ :— ਮਾਪੇ ਪੁੱਤਾਂ ਨੂੰ ਪੜਨੇ ਪਾਂਦੇ। ਬੀ. ਏ., ਐਮ. ਏ. ਪਾਸ ਕਰਾਂਦੇ। ਖੁਸ਼ੀਆਂ ਕਰਦੇ ਡੇਰ ਵਿਆਂਦੇ ਕਰਜ਼ਾਂ ਸਿਰੀਂ ਚੜਾਯਾ ਏ॥ ਅਉਰਤ ਮਰਦ ਦੋਵੇ ਰਲ ਬਹਿੰਦੇ। ਮਾਪੇ ਕਿਸ ਨੂੰ ਚੇਤੇ ਰਹਿੰਦੇ। ਆਖਣ ਮਗਰੋ ਨਹੀ ਏਹ ਲਹਿੰਦੇ। ਡਾਡਾ ਏਨਾ ਸਤਾਯਾ ਏ। ਕੋਟ ਗਰਮ ਗਲ ਪੁੱਤ੍ਰ ਪਾਯਾ ਸੌ ਰੁਪੇ ਰਾਜ ਕਪੜਾ ਆਯਾ ਬਾਪੂ ਨੇ ਕੁੜਤਾ ਮੰਗ ਕੇ ਪਯਾ। ਪੁੱਤ੍ਰ ਨ ਮਰਯਾਦਾ ਏ। ਬਹੁਟੀ ਜੋਗਾ ਸੂਟ ਸਵਾਂਦਾ। ਰਪਈਆਂ ਪੂਰਾ ਦੋ ਸਉ ਲਾਦਾ। ਮਾਨੇ ਲੀਰਾਂ ਜੋੜ ਪ੍ਰਾਦਾ ਬਾਲਾਂ ਨਾਲ ਲਗਾਯਾ

ਏ। ਪੁੱਤ ਨੇ ਪੱਗ ਤਿੱਲੇ ਦਾਰ ਕੁਲੇ ਤੇ ਬੱਧੀ॥ ਪਿਓ ਨੇ ਫਾੜ ਕੇ ਚਾਦ੍ਰ ਅਧੀ ਸਾਫਾ ਸਿਰੇ ਅਟਕਾਯਾ ਏ। ਪਰ ਪੁੱਤ ਨਾ ਸ਼ਰਮਾਯਾ ਏ। ਅਤੇ ਜੇ ਐਸੇ ਨੇਕ ਪੁੱਤ ਨੂੰ ਕੋਈ ਸਮਜਾਏ ਤਾਂ ਕਹਿੰਦਾ ਹੈ ਕਿ ਕਿਉਂ! ਮਾਂ ਪਿਉ ਨੇ ਕੋਈ ਐਹਸਾਨ ਕੀਤਾ ਹੈ ? ਕਿਉਂ! ਓਨੇ ਜਮਿਆ ਨਹੀ ਏਹ ਮਹਾਵਾਕ ਉਹੁ ਪੁਤ ਕਹਿੰਦਾ ਹੈ। ਜਿਸ ਨੂੰ ਕ੍ਰੋੜਾ ਦਾ ਸਰਮਾਯਾ ਅਨੂਥ-ਪਾਤ ਕਰਕੇ ਦਿੱਤਾ। ਪਰ ਉਤਲੇ ਕਨਿਸਟ ਕਥਨ ਤੋਂ ਉਲਟ ਸੰਤ ਪ੍ਰੀਤਮ ਸਿੰਘ ਜੀ ਚੇਲੇ ਕੇ ਅਤੇ ਓਨਾ ਦੇ ਨੇਕ ਭਤੀਜਿਆਂ ਅਤੇ ਖਾਸ ਕਰ ਸੰਤ ਹਰਦੀਪ ਸਿੰਘ ਜੀ ਨੇ ਆਪਣੇ ਸੰਬੰਧੀਆਂ ਦੇ ਸਹਜੋਗ ਨਾਲ ਆਪਣੇ ਚਾਚੇ-ਤਾਯਾ ਦੇ ਉਤਰਾਧਿਕਾਰੀ ਹੋਣ ਦੇ ਨਾਤੇ ਸੰਤਾਂ ਦੀ ਨੇਕ ਕਰਨੀ ਦਾ ਤਹਰੀਰੀ ਤੇ ਤਕਰੀਰੀ ਪ੍ਰਚਾਰ ਕਰ ਰਹੇ ਹਨ। ਅਰੰਭਕ ਤੁਕ ਬਾਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਨਿ॥ ਏਨਾ ਤੇ ਢੁਕਦੀ ਹੈ। ਏਹ ਇਕ ਬੜਾ ਉਤਮ ਤੇ ਸ਼ਲਾਘਾ ਜੋਗ ਕਾਰਜ ਹੈ। ਕਿਉਂ ਕਿ ਸੰਤ ਜੀ ਮਹਾਰਾਜ ਨਾਮਧਾਰੀ ਪੰਥ ਦੇ ਇਕ ਚਾਨਣ ਮੁਨਾਰਾ ਸਨ। ਐਸੇ ਮਹਾਪੁਰਖਾ ਦੇ ਜੀਵਨ ਦਾ ਪ੍ਰਚਾਰ ਪ੍ਰਸਾਰ ਕਰਨਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਤਿ ਵਿਚ ਜੋਗਦਾਨ ਕਰਨਾ ਹੈ।

ਇਕ ਅਸੀਂ ਹਾਂ ਜਿੰਨ੍ਹਾ ਨੇ ਆਪਣੇ ਜੀਦਿਆਂ ਨੂੰ ਖਤਮ ਕਰ ਦਿੱਤਾ ਹੈ, ਸਾਡੇ ਮੁਕਬਲੇ ਤੇ ਦੂਜੇ ਮੋਇਆ ਨੂੰ ਜਿਉਂਦਾ ਕਰੇ ਜਾ ਰਹੇ ਹਨ ਝੂਠੇ ਪ੍ਰਚਾਰ ਨਾਲ। ਇਕ ਸਮਾ ਸੀ ਜਦੋਂ ਦਸਮੇਸ਼ ਜੀ ਦਾ ਖਾਲਸਾ ਨੇਸਤੋ ਨਾਬੂਦ ਹੋ ਗਏਆ ਸੀ। ਉਸ ਦਾ ਜੀਰਨੋਂ ਉਦਾਰ ੧੨ ਵੇਂ ਗੁਰੂ ਨੇ ਕੀਤਾ ਉਹ ਸਿਖੀ ਵੀ ਸ੍ਰਕਾਰ ਅੰਗ੍ਰੇਜੀ ਦੇ ਦਮਨ ਚਕ੍ਰ ਸਦਕਾ ਤਕ੍ਰੀਬਨ ਖਤਮ ਹੀ ਗਈ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਸਮੇਂ ਕੂਕਾ ਪੰਥ ਨੂੰ ਚਾਰ ਚਨ ਲਾਏ ਨਾਲ ਕਿਹਾ ਸੀ ਏਹਨਾ (ਸਤਿਗੁਰੂ ਜਗਜੀਤ ਸਿੰਘ) ਦੇ ਸਮੇ ਸਿਖੀ ਅਤੇ ਨਾਮ ਸਿਮਰਨ ਦੇ ਪ੍ਰਵਾਹ ਚਲਨਗੇ ਅਜ ਏਹ ਵਾਕ ਪੂਰੇ ਹੋਏ ਹਨ ਸਤਿ ਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਨਾਲ ਦੇਸਾਂ ਪ੍ਰਦਸਾਂ ਵਿਚ ਬ੍ਰਨੀਆਂ ਚਲ ਰਹੀਆਂ ਹਨ। ਪਿੰਡਾ-ਸ਼ਹਿਰਾਂ ਵਿਚ ਕੂਕੇ ਘਰ-ਘਰ ਪ੍ਰਯੋਗ ਕਰਦੇ ਹਨ। (ਦੂਜੇ ਸਿੰਘਾ ਵਲੋਂ ਨਾਮ ਸਿਮ੍ਰਨ ਗੁਰਧਾਮਾ ਵਿਚ ਕਿਤੇ ਨਹੀਂ ਹੋ ਰਿਹਾ) ਏਹ ਸਭ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਤਾਪ ਹੈ। ਜਿਨਾ ਨੇ ਆਪਨੇ ਸਮੇ ਬੜੇ-ਬੜੇ ਪ੍ਰਚਾਰਕ ਸੰਤ ਮਹਾਤਮਾ (ਸੰਤ ਅਤੇ ਸਿੰਘ ਸੰਤ ਭੂਰੀ ਵਾਲੇ ਹਜੂਰਾ ਸਿੰਘ ਤੇ ਸੁੰਦ੍ਰ ਸਿੰਘ ਜੀ ਭੂਰੀ ਵਾਲੇ ਆਦਿ ਸੰਤ ਤੇ ਆਲਮ ਜੀ ਚਕ੍ਰਵਰਤੀ ਆਦਿ ਵਿਦਆਨ ਪੈਦਾ ਕੀਤੇ ਜਿਨਾ ਨੇ ਵਿਰੋਧੀਆਂ ਦੀ ਕਲਮ ਦਾ ਮੂਹ ਮੋੜ ਦਿੱਤੇ ਅਨੁਸਾਰ ਐਸੇ ਮਹਾਪੁਰਸ਼ਾਂ ਬਾਰੇ ਕਿਹਾ ਹੈ :—

ਆਲਿਮ ਦੀ ਜਗ ਰੌਸ਼ਨਾਈ ਹੈ, ਕਿਤੇ ਪ੍ਰੀਤਾਂ ਦੇ ਪਾਲਨ ਲਈ ਇੰਦ੍ਰ ਨੇ ਛਹਬਰ ਲਾਈ ਹੈ, ਜੋ ਸਬਕ ਸਿਖਾਏ ਸੇਵਾ ਦਾ ਉਹ ਜੀਵਨ ਸਾਡੀ ਮਾਈ ਹੈ। ਅਜ ਵੀ ਉਤੇਲੇ ਨਿਸ਼ਕਾਮ ਸਿਰ ਲੱਥ ਮਹਾਪੁਰਸ਼ਾਂ ਦੀ ਲੋੜ ਹੈ ਜੋ ਨਾਮਧਾਰੀ ਮਤ ਦੇ ਪ੍ਰਚਾਰ ਪ੍ਰਸਾਰ ਲਈ ਜਤਨਸ਼ੀਲ ਹੋਣ ਏਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ। ਅਤੇ ਸੰਤ ਹਰਦੀਪ ਸਿੰਘ ਆਦਿ ਮਹਾਪੁਰਸ਼ਾ ਦੇ ਸਹਿਜੋਗ ਦੁਆਰਾ ਸੰਭਵ ਹੈ। ਕਿਉਂਕਿ ਅਜੋਕੇ ਸਮੇ ਡਾਕਟ੍ਰ ਇੰਜ਼ਨੀਅਰ ਦੀ ਏਨੀ ਲੋੜ ਨਹੀ ਜਿਨੀਂ ਸੇਤ ਪ੍ਰੀਤਮ ਸਿੰਘ ਚੇਲੇਕੇ ਵਰਗਿਆਂ ਸੰਤਾ ਦੀ ਦੇਸ਼ ਕੌਮ ਤੇ ਸਮਾਜ ਨੂੰ ਲੋੜ ਹੈ। ਐਸੇ ਸੰਤ ਗੁਰੂ ਨਾਨਕ ਦੇ ਪ੍ਰਜੈਂਟ ਸਰੂਪ ਸਤਿ ਗੁਰੂ ਜਗਜੀਤ ਸਿੰਘ ਜੀ ਦੇ ਮਾਰਗ ਦਰਸ਼ਨ ਵਿਚ ਨਾਲ ਹੀ ਹੋ ਸਕਦੇ ਹਨ।

## ❖ ਵਰੇਡਾ ਹਾਲ ਲਾਹੌਰ ਵਿਚ ਸੰਤਾਂ ਦੀ ਕਥਾ ❖

ਉਸ ਹਾਲ ਵਿੱਚ ਆਮ ਜਨਤਾ ਦਾ ਇਕੱਠ ਸੀ ਸੰਤਾਂ ਨੇ ਕਥਾ ਕੀਤੀ ਜਿਸ ਦਾ ਪ੍ਰਕਰਣ ਸੀ :—

**ਬੀਓ ਪੂਛਿ ਨ ਮਸ ਲਤਿ ਧਰੈ॥**

**ਜੋ ਕਿਛੁ ਕਰੈ ਸੁ ਆਪਹਿ ਕਰੈ॥** (ਪੰ: ੮੬੩)

ਕਥਾ ਬੜੀ ਭਾਵ ਪੂਰਤ ਸੀ। ਜਿਸ ਵਿਚ ਸੰਤਾਂ ਤਿਨ ਪ੍ਰਮਾਣ ਦੇ ਕੇ ਸਿੱਧ ਕੀਤਾ ਕਿ ਨ੍ਰਿੰਕਾਰ ਦਾ ਦੂਜਾ ਸਰੂਪ ਸਤਿ ਗੁਰੂ ਹੈ। ਉਹ ਜੋ ਵੀ ਕਰਦਾ ਹੈ ਓ ਅਪਨੀ ਇੱਛ ਅਨੁਸਾਰ ਕਰਦਾ ਹੈ ਕਦੀ ਵੀ ਸਭਾ ਮਸਲਤ ਕਰ ਕੇ ਕਿਸੇ ਦੀ ਸਲਾਹ ਮਸ਼ਵਰਾਂ ਨਹੀ ਕਰਦਾ।

ਪਰਮ ਸਤਕਾਰ ਜੋਗ ਗੁਰੂ ਜੀ ਸਾਜੀ ਨਿਵਾਜੀ ਸਾਧ ਸੰਗਤਿ ਜੀਓ ! ਸਾਰੇ ਗੱਜ ਕੇ ਆਖੋ ਧੰਨ ਸਤਿ ਗੁਰੂ ਰਾਮ ਸਿੰਘ ਜੀ ਇਕ ਵਾਰ ਫੇਰ ਆਖੋ ਧਨ ਸਤਿ ਗੁਰੂ ਪ੍ਰਤਾਪ ਸਿੰਘ ਜੀ!

ਧਾਰਮਿਕ ਜਗਤ ਅੱਗੇ ਪ੍ਰਸ਼ਨ ਹੋਯਾ ਕਿ :—

ਜਦੋ ਕਿਹੁ ਨ ਸੀਓ ਤਦੋ ਕਿਹੁ ਸੀ ?

ਗੁਰ ਉੱਤ੍ਰ :—ਸਿਰਫ ਨ੍ਰਿੰਕਾਰ ਸੀ। ਪ੍ਰਸ਼ਨ ਨ੍ਰਿੰਕਾਰ ਦਾ ਲਕਸ਼ਣ ਕੀਹ ਹੈ ?

੧. ਅਰਬਦ ਨਰਬਦ ਧੁੰਦੂਕਾਰਾ॥
ਧਰਣਿਨ ਗਗਨਾ ਹੁਕਮੁ ਅਪਾਰਾ
ਨ ਦਿਨੁ ਰੈਨਿ ਨ ਚਦੁ ਨ ਸੂਰਜ ਸੁਨ ਸਮਾਧਿ ਲਗਾਇਦਾ ॥ ੧॥

੨. ਚੱਕ੍ਰ ਚਿਹਨ ਅਰੁਬਰਨ ਜਾਤਿ ਅਰ ਪਾਤ ਨਹਿਨ ਜਿਹ॥
ਰੂਪ ਰੰਗ ਅਰੁ ਰੇਖ ਭੇਖ ਕੱਊ ਕਹਿ ਨ ਸਕਤਿ ਕਹ॥
ਅਚਲ ਮੂਰਤਿ ਅਨੁਭਵ ਪ੍ਰਕਾਸ਼ ਅਮਿਭੌਜ ਕਹਿੱਜੈ॥
ਕੋਟਿ ਕੋਟਿ ਇੰਦ੍ਰ ਇੰਦ੍ਰਾਣਿ ਸਾਹ ਸਾਹਾਣਿ ਗਣੀਜੈ॥ (ਦ: ਸੂੰ: ਪੰ:੧)
ਫੇਰ: ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥
ਬਾਝੁ ਕਲਾ ਆਡਾਣੁ ਰਹਾਇਆ॥
ਬ੍ਰਹਮਾ ਬਿਸਨੁ ਮਹੇਸੁ ਉਪਾਇ ਮਾਇਆ ਮੋਹੁ ਵਧਾਇਦਾ॥ (ਪੰ: ੧੦੩੬)

ਦੇ ਕਥਨ ਸੰਸਾਰ ਤੇ ਧਰਮ ਦੀ ਸਥਾਪਨਾ ਹੋਈ ਜਿਸ ਨੂੰ ਸਨਾਤ ਧਰਮ ਕਿਹਾ ਗਯਾ ਹੈ। ਇਸ ਦੇ ਨਿਯਮਾ ਨੂ ਚਾਰ ਬੇਦ ਸਾਮ ਰਿਗ, ਜਜੁਰ ਅਥਰਬਣ ਨਾਓ ਅਤੇ ਸਮੇ ਦੀ ਵੰਡ ਨੂੰ ਚਾਰ ਜੁਗ-ਸਤਿ ਜੁਗ, ਤ੍ਰੇਤਾ, ਦੁਆਪਰ ਤੇ ਕਲਿ ਜੁਗ ਦਾ ਨਾਉ ਦਿੱਤਾ। ਧਰਮ ਦੇ ਪ੍ਰਚਾਰ ਪ੍ਰਸਾਰ ਤੇ ਰਕਸ਼ਾਰਥ ਲਈ ਹਰ ਜੁਗ ਦਾ ਇਕ ਅਵਤਾਰ ਨੀਯਤ ਹੋਯਾ, ਜਿਸ ਨੀਯਮ ਨੂੰ ਅਵਤਾਰ ਵਾਦ ਕਿਹਾ ਹੈ ਗੁਰਮਤਿ ਨੇ। ਜਿਸ ਨੂੰ ਗੀਤਾ ਵਿਖੇ ਇਉਂ ਕਿਹਾ ਹੈ :—

੧. ਯਦਾ ਯਦਾਹਿ ਧਰਮਸਯ ਗਿਲਾਨਿਰ ਭ੍ਰਤਿ ਭਾਰਤ:॥
ਅਭਯੁ ਤਥਾਨਮ ਧਰਮ ਪਰਮਸਯ ਤਦਾਤਮਾਨੰ ਸਿਰਯਾਮਯਹਮ॥
ਪਰਿ ਤ੍ਰਾਣਯ ਸਾਧੁਨਾਂ ਵਿਨਾਸ਼ਯ ਚ ਦੁਸ਼ ਕ੍ਰਿਤਾਮ॥
ਪਰਮ ਸੰਥਾਪਨਾ ਰਥਯ ਸੰਭਾਮਿ ਯੁਗੇ ਯੁਗੇ॥ (ਪੰ: ੭-੮) ਗੀਤਾ)

੨. ਹਰਿ ਜੁਗੁ ਭਗਤ ਉਪਾਇਆ ਪੈਜ ਰਖ ਦਾ ਰਾਮ ਰਾਜੇ॥
ਹਰਣਾ ਖਸੁ ਦੁਸਟੁ ਹਰਿ ਮਾਰਿਆ ਪ੍ਰਹਿਲਾਦੁ ਤਰਾਇਆ॥ (ਪੰ: ੬੫੧)
ਸਮੇ ਅਨੁਸਾਰ ਅਵਤਾਰ ਧਾਰਨ ਵਾਲੇ ਨਿਮਨ ਅਵਤਾਰ ਹਨ :—
ਸਤੁ ਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ॥
ਤ੍ਰੇਤੈ ਤੈ ਮਾਣਿਓ ਰਾਮੁ ਰਘੁਬੰਸੁ ਕਹਾਓ॥
ਦੁਆਪੁਰਿ ਕ੍ਰਿਸ਼ਨ ਮੁਰਾਰਿ ਕੰਸ ਕ੍ਰਿਤਾਰਥੁ ਕੀਓ॥
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ॥
ਕਲਿ ਜੁਗਿ ਪ੍ਰਮਾਣੁ ਨਾਨਕ ਗੁਰ ਅੰਗਦੁ ਘਮਰੁ ਕਹਾਇਓ॥
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ॥
(ਪੰ: ੧੩੯੦)

ਜੋ ਉਪ੍ਰੋਕਤ ਨੀਯਮ ਦੀ ਉਲੰਘਨ ਕਰਨ ਵਾਲੇ ਨੂੰ ਜਨਮ ਮਰਨ ਦੀ ਸਜਾ ਦਸੀ ਹੈ :—

**ਚਾਰੇ ਬੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਬੀਚਾਰੀ॥**

**ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ। ਅਵਤਾਰੀ॥**

**ਜੁਗਹ ਜੁਗਹ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ॥** (ਪੰ: ੪੨੩)

ਉਪ੍ਰੋਕਤ ਅਵਤਾਰ ਸਦਾ ਆਤਮ ਵਿਸਵਾਸੀ ਤੇ ਸਵੈ ਅਵੰਲਵੀ ਹੁੰਦੇ ਹਨ। ਅਤੇ ਵੇ ਪ੍ਰਵਹ ਹੁੰਦੇ ਹਨ ਗੁਰਵਾਕ :— ਵੇ ਮੁਹਤਾਜਾ ਵੇਪਰਵਾਹੁ॥

**ਨਾਨਕ ਦਾਸ ਕਹਹੁ ਗੁਰ ਵਾਹੁ॥ ੪॥ ੨੧॥** (ਪੰ: ੩੭੬)

**੨-ਬੀਓ ਪੂਛਿ ਨ ਮਸਲਤਿ ਧਰੈ॥ ਜੋ ਕਿਛੁ ਕਰੈ ਸੁਆਪਹਿ ਕਰੈ॥ ੨॥**

(ਪੰ: ੯੬੩)

ਗੁਰੂ ਵਾਕ ਹੈ :—

**ਬੀਓ ਪੂਛ ਨ ਮਸਲ ਪਰੈ ਜੋ ਕਿਛੁ ਕਰੈ ਸੁ ਆਪਹਿ ਕਰੈ॥**

ਉਦਾਹਰਣ :—

ਤ੍ਰੇਤਾ ਜੁਗ ਦੇ ਅਵਤਾਰ ਸ੍ਰੀ ਰਾਮ ਜੀ। (ਗੁਰੂ ਨਾਨਕ ਦੇਵ ਜੀ ਦੂਜੇ ਪੂਰਵਜ— ਨੂ ਬਨਵਾਸ ਹੋਯਾ ਤਾਂ ਉਨਹਾ ਦੇ ਬਨਵਾਸ ਦੇ ਹੱਕ ਵਿਚ ਕਕੇਈ-ਮੰਥਰਾ-ਅਤੇ ਮਹਾਰਾਜ ਦਸਰਥ ਜੀ ਨੂ ਛੱਡ ਕੇ ਬਾਕੀ ਸਬ ਬਨਵਾਸ ਨ ਜਾਣ ਦੇ ਹੱਕ ਵਿਚ ਸਨ। ਪਰ ਸ੍ਰੀ ਰਾਮ ਜੀ ਨੇ ਬਹੁਸੰਮਤੀ ਦੀ ਇਕ ਨ ਮਨੀ ਕਿਉ ਕਿ ਸ੍ਰੀ ਰਾਮ ਜੀ ਵਿਅਕਤੀਗਤ ਰਾਜ ਦੇ ਹਾਮੀ ਸਨ। ਜੋ ਓਹ ਅਜੋਕੇ ਗਣਤੰਤ੍ਰ ਦੇ ਹਾਮੀ ਹੁੰਦੇ ਤਾਂ ਬਹੁਸਮਤੀ ਨੂੰ ਨਾਲ ਲੈ ਕੇ 'ਕੱਕੀ ਛੱਕੀ' ਮੁਰਦਾਬਾਦ-ਦਸ਼ਰਥ ਫਸ਼ਰਥ ਮੁਰਦਾਬਾਦ ਦਾ ਨਾਹਰਾ ਲਾ ਕੇ ਰਾਜ ਭਾਗ ਸਾਂਭ ਸਕਦੇ ਸਨ। ਉਨ੍ਹਾਂ ਨੇ ਆਪਣੀ ਮਰਜੀ ਨਾਲ 14 ਸਾਲ ਬਨਵਾਸ ਚਲੇ ਗਏ। ਕਿਉਂਕਿ ਉਹ ਆਪ ਬਜਾਤੇ ਖੁਦ ਪੂਰਨ ਸਤਿ ਗੁਰੂ ਸਨ ਉਹ ਗੁਰ ਮਤਿ ਦੇ ਅਨੁਸਾਰ :—

**ਬੀਓ ਪੂਛਿ ਨ ਮਸਲ ਪਰੈ।**

**ਜੋ ਕਿਛੁ ਕਰੈ ਸੁ ਆਪੇ ਕਰੈ ਦੇ ਅਨੁਸਾਰੀ ਸਨ।**

ਸ੍ਰੀ ਦਸਮ ਗੁਰੂ ਜੀ॥ ਏਨਾ ਵੀ ਖਾਲਸਾ ਸਾਜਨ ਸਮੇ ਸਿੱਖਾਂ ਦੇ ਸ਼ੀਸ਼ ਕੱਟੇ ਤਾਂ ਬਹੁਸ਼ਮਤੀ ਨੂੰ ਜਿਨਾ ਵਿਚ (ਮਾਤਾ ਗੁਜਰੀ ਜੀ ਵੀ ਨਾਲ ਸਨ) ਜਿਨਾਂ ਨੇ ਖਿਆਲ ਪ੍ਰਗਟ ਕੀਤਾ ਕਿ ਗੁਰੂ ਜੀ ਨੂੰ ਚੰਡੀ ਪੁਠੀ ਪੈ ਗਈ ਹੈ ਦੇ ਰੌਲੇ ਰੱਪੇ ਦੀ ਪ੍ਰਵਾਹ ਨ ਕਰਦਿਆਂ ਅਪਨੀ ਮਤ ਅਨੁਸਾਰ ਕਾਰਜ

ਕੀਤੇ ਅਤੇ ਨ ਹੀ ਕਿਸੇ ਪੰਚ ਰਾਜ ਦੀ ਅੱਜ ਵਾਂਗੂ ਵਿਸੇਸਤਾ ਦਾ ਜ਼ਿਕਰ ਕੀਤਾ ਜਿਮੇਂ ਦਸਿਆ ਜਾ ਰਿਹਾ ਹੈ ਕਿ ਮੈਂ ਪੰਜਾਂ ਤੋਂ ਅੰਮ੍ਰਿਤਪਾਨ ਕੀਤਾ ਤੇ ਪੰਜ ਪਿਆਰੇ ਮੇਰੇ ਗੁਰੂ ਹਨ ਅਤੇ ਮੈਂ ਏਨਾ ਦਾ ਚੇਲਾ ਹਾਂ। ਅਤੇ ਏਹ ਪੰਜ ਅਜ ਤੋਂ ਤਾਬਿਆ ਗੁਰੂ ਹਨ। ਐਸੇ ਵਾਕ ਨਹੀ ਕਹੇ ਕਿਉਕਿ ਦਸਮ ਗੁਰੂ ਜਾਣ ਦੇ ਸਨ ਕਿ ਤਾਬਿਆ ਲਵਜ਼ ਪ੍ਰਾਧੀਨਤਾ ਦਾ ਸੂਚਕ ਹੈ। ਅਤੇ ਸਤਿ ਗੁਰੂ ਕਦੇ ਪ੍ਰਾਧੀਨ ਹੋ ਹੀ ਨਹੀ ਸਕਦਾ ਜਿਵੇ ਕਿ :—

੧-ਵੇ ਮੁਹ ਤਾਜਾ ਵੇ ਪਰ ਵਾਹੁ॥ ਨਾਨਕ ਦਾਸ ਕਹਹੁ ਗੁਰ ਵਾਹੁ॥

੨-ਬੀਓ ਪੂਛਿ ਨ ਮਸਲਤ ਧਰੈ॥ ਜੋ ਕਿਛੁ ਕਰੈਸੁ ਆਪੇ ਕਰੈ॥

ਤਾਂ ਤੇ ਪੰਜ ਪਿਆਰੇ ਗੁਰੂ ਨਹੀ ਹੋ ਸਕਦੇ ਅਤੇ ਨ ਹੀ ਪੰਜ ਪਿਆਰੇ ਗੁਰ ਮੰਤ੍ਰ ਦੇ ਸਕਦੇ ਹਨ। ਜੋ ਉਪ੍ਰੋਕਤ ਕਪੋਲ ਕਲਪਨਾ ਦਾ ਪ੍ਰਚਾਰ ਕਰਦੇ ਹਨ। ਉਨਾਂ ਅਗੇ ਪ੍ਰਸ਼ਨ ਹੈ ਕਿ :— ਕੀਹ ੧੭੫੬ ਸਮਨ ਤੋਂ ਲੈਕੇ ੧੭੬੫ ਬਿ: ਤਕ ਦਸਮ ਗੁਰੂ ਜੀ ਗੁਰ ਗੱਦੀ ਤੇ ਸੁਭਾਏ ਮਾਨ ਹੁੰਦੇ ਰਹੇ ਜਾਂ ਪੰਜ ਪਿਆਰੇ ਹੁਕਮ ਦੋਹਾਂ ਧਿਰਾਂ ਚੋਂ ਕਿਸ ਦਾ ਚਲਦਾ ਰਿਹਾ ?

੩–ਸਤਿਗੁਰੂ ਪ੍ਰਤਾਪ ਸਿੰਘ ਜੀ ਏਨਾ ਦੇ ਸਮੇ ੧੨ਵੇ ਤੇ ਸਤਿ ਗੁਰੂ ਹਰੀ ਸਿੰਘ ਜੀ ਦੀ ਸਿਖੀ ਦਾ ਅਭਾਵ ਹੋ ਗਯਾ ਸੀ। ਏਨਾ ਸਮੇ ਸਿਖੀ ਵਿਚ ਬਹੁਤ ਵਾਧਾ ਹੋਯਾ ਏਨਾ ਦੀ ਕ੍ਰਿਪਾ ਨਾਲ ਵੱਡੇ–ਵੱਡੇ ਸਾਧੂ ਮਹਾਤਮਾ ਪੈਦਾ ਹੋਏ ਭਾਵ ਗੁਰੂ ਰਾਮ ਸਿੰਘ ਦਾ ਜੀ ਹੁਕਮ ਸੀ ਕਿ ਕੋਈ ਵੀ ਡੇਰੇ ਵਿਚ ਰਹਿਣ ਵਾਲਾ ਵੇਹਲੜ ਨ ਰਹੇ। ਭਜਨ ਬਾਣੀ ਕਰੇ ਅਖਵਾ ਸੇਵਾ ਕਰੇ। ਏਥੋਂ ਤਕ ਕਿ ਓਨਾ ਅਪਣੇ ਦੋਹਤੇ (ਬੀਬੀ ਨੰਦਾ ਜੀ ਦਾ ਸੁਪੜ੍ਹ) ਨੂ ਵੀ ਹੁਕਮ ਕੀਤਾ ਸੀ ਕਿ ਤੂੰ ਭਜਨ ਬਾਣੀ ਕਰਿਆ ਕਰ ਜੇ ਨਹੀ ਤਾ ਘਾਹ ਖੋਤਿਆ ਕਰ ਓਨਾ ਦੇ ਏਸ ਹੁਕਮ ਨੂੰ ਸਿੰਘਾਂ ਨੇ ਅਮਲੀ ਰੂਪ ਦਿੱਤਾ। ਉਪਰੋਕਤ ਮਹਾਂਵਾਕਾਂ ਨੂੰ ਅਜ ਵੀ ਗੁਰੂ ਦੇ ਰਿਸ਼ਤੇਦਾਰਾਂ ਨੂੰ ਅਮਲੀ ਰੂਪ ਦੇਣ ਦੀ ਲੋੜ ਹੈ। ਕਿਉਂ ਕਿ ਇਤਿਹਾਸ ਕਈ ਵਾਰ ਆਪਣੇ ਆਨੂੰ ਦੋਰਾਂਦਾ ਹੈ। ਆਪਣੇ ਸਮੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਮੇ ਦੇ ਮਾਲਿਕ ਗੁਰੂ ਜਗਜੀਤ ਸਿੰਘ ਜੀ ਵਾਰੇ ਪੇਸ਼ੀਨ ਗੱਈ ਕੀਤੀ ਕਿ ਕਾਕਾ ਆਪਨੇ ਸਮੇ ਸਿੱਖੀ ਦਾ ਬਹੁਤ ਵਾਧਾ ਕਰੇਗਾ ਅਤੇ ਏਸ ਦੇ ਪਹਿਰੇ ਵਿਚ ਨਾਮ ਸਿਮਰਨ ਹੱਦਾਂ ਟੱਪ ਜਾਏਗਾ। ਏਹ ਵਾਕ ਅਜ ਪੂਰੇ ਹੋਏ ਦਿਸਦੇ ਰਹੇ ਹਨ ਕਿਥੇ ਇਕ ਬਰਨੀ ਨਾਮ ਸਿਮਰਨ ਦੀ ਸ਼੍ਰੀ ਭੈਣੀ ਸਾਹਿਬ ਅਤੇ ਦੂਜੀ ਸ਼੍ਰੀ ਜੀਵਨ ਨਗਰ ਚਲਦੀ ਸੀ। ਅਜ ਦੇ ਸਮੇ ਹਿੰਦੋਸਤਾਨ ਵਿਚ ਆਮ ਸ਼ਹਿਰਾਂ ਕਸਬਿਆਂ, ਪਿੰਡਾ ਵਿਚ ਇਸ ਤੋ ਇਲਾਵਾ ੨੭ ਵਨਗੀਆ ਵਿਦੇਸ਼ਾ ਵਿਚ ਚਲ ਰਹੀਆਂ ਹਨ। ਚਾਰ ਚੰਡੀ ਜੱਗ ਹੋਏ ਹਨ।

(ਇਕ ਬਜ਼ੁਰਗ ਡਾਕਟ੍ਰ ਸਹਿਜ ਧਾਰੀ ਜੈਤੀ ਪੁਰ ਅਨੁਸਾਰ ਜੋ ਸੰਤ ਪ੍ਰੀਤਮ ਸਿੰਘ ਜੀ ਅੰਤੇ ਸੰਤ ਲਾਲ ਸਿੰਘ ਭੂਰੇ ਗਿਲਾਂ ਦਾ ਸ਼ਰਧਾਲੂ ਸੀ ਦੇ ਅਨੁਸਾਰ) ਸਤਿ ਗੁਰੂ ਪ੍ਰਤਾਪ ਸਿੰਘ ਜੀ ਦੇ ਸਮੇ ਹਰੀਦੁਆਰ ਦੇ ਕੁੰਭ ਸਮੇ ਕੱਈ ਅਛਾ ਵਕਤਾ ਭੇਜਣ ਲਈ ਅਰਜ ਹੋਈ ਉਸ ਸਮੇ ਦੋ ਸ਼੍ਰੋਮਣੀ ਬਕਤਾ ਸ਼੍ਰੀ ਚੱਕ੍ਰਵਰਤੀ ਤੇ ਆਲਿਮਜੀ ਸਨ ਜਿਨਾ ਬਾਰੇ ਕਥਨ ਹੈ :—

"ਆਲਿਮ ਦੀ ਜੱਗ ਰੋਸ਼ਨਾਈ ਹੈ। ਪ੍ਰੀਤਾ ਦੇ ਪਾਲਨ ਲਈ ਇੰਦਰਨੇ ਛੈਹਬਰ ਲਾਈ ਹੈ। ਜੋ ਸਬਕ ਸਿਖਾਏ ਸੇਵਾ ਦਾ ਉਹ ਜੀਵਨ ਸਾਡੀ ਮਾਈ ਹੈ।" (ਮੰਗਲ ਸਿੰਘ ਜੀ ਲਾਇਲ ਪੁਰੀ)

ਏਨਾ ਦੋ ਵਿਦੁਆਨਾ ਦੀ ਸੰਗਤ ਨੇ ਸਿਫਾਰਸ਼ ਕੀਤੀ ਪਰ ਸਤਿਗੁਰੂ ਜੀ ਨੇ ਸ਼੍ਰੀ ਅਤਰ ਸਿੰਘ ਜੀ ਨੂੰ ਭੇਜਣ ਦਾ ਮਨ ਬਨਾਯਾ ਕਈਆਂ ਕਿਹਾ ਸੰਤ ਅਤਰ ਸਿੰਘ ਜੀ ਪੇਂਡੂ ਪ੍ਰਚਾਰਕ ਹਨ। ਪਰ ਸਤਿ ਗੁਰੂ ਜੀ ਨੇ ਬਹੁ ਸੰਮਤੀ ਦੀ ਪ੍ਰਵਾਹ ਨ ਕਰਦਿਆਂ ਸੰਤ ਅਤਰ ਸਿੰਘ ਜੀ ਨੂੰ ਭੇਜਿਆ ਅਤੇ ਉਹ ਬਹੁਤ ਕਾਮ ਜਾਬ ਹੋ ਕੇ ਆਏ। ਸਤਿ ਗੁਰੂ ਜਗਜੀਤ ਸਿੰਘ ਜੀ ਦਾ ਸਮਾ- ਪਾਠਕ ਬ੍ਰਿੰਦ! ਆਪ ਗੁਰੂ ਜਗਜੀਤ ਬਾਰੇ ਪੇਸ਼ੀਨ ਗੱਈ ਪੜੀ ਹੈ।

ਏਹ ਵੀ ਪੂਰਬਜ ਗੁਰੂਆਂ ਦੀ ਤਰਹ ਅਪਨੀ ਗੁਰਿਆਈ ਕਰਦੇਆ ਰਹੇ ਹਨ ਕਿਉ ਕਿ ਏਹ ਵੀ "ਬੀਓ ਪੂਛਿ ਨ ਮਸਲਤ ਧਰੈ॥ ਜੋ ਕਿਛੁ ਕਰੈਸੁ ਆਪਹਿ ਕਰੈ"॥ ਦੇ ਅਨੁਸਾਰੀ ਹਨ। ਏਹਨਾ ਦਾ ਕਥਨ ਹੈ ਕਿ ਜਿਸ ਨੇ ਕੋਈ ਦੁਖ ਸੁਖ ਦੀ ਗਲ ਕਰਨੀ ਹੋਵੇ ਉਹ ਸਿੱਧਾ ਮੇਰੇ ਨਾਲ ਕਰੇ। ਸੰਤ ਪ੍ਰੀਤਮ ਸਿੰਘ ਜੀ ਚੇਲੇ ਕੇ ਦੀ ਕਥਾ ਦੀ ਪ੍ਰੋੜਤਾ ਸ੍ਰੀ ਸਤਿ ਗੁਰੂ ਜਗਜੀਤ ਸਿੰਘ ਜੀ ਦੇ ਦੋ ਪ੍ਰਮਾਣ ਦੇਕੇ ਲੇਖ ਦੀ ਸਮਾਪਤੀ ਕਰਦਾ ਹਾਂ। ੧-ਸੰਤ ਗਿਆਨ ਸਿੰਘ ਜੀ ਬੀਰੋਕੇ- ਏਹ ਕੂਕੇ ਮਤਿ ਦੇ ਹਾਈ ਕਲਾਸ ਪ੍ਰਚਾਰਕ ਸਨ। ਏਹ ਇਕ ਕਾਰਨ ਗੁਰੂ ਜੀ ਵਲੋ ਪਿਛਾਂਹ ਕੀਤੇ ਗਏ ਏਨਾ ਦੇ ਦੀਵਾਨ ਤੇ ਪਾਬੰਦੀ ਲਗ ਗਈ ਏਨਾ ਦੀ ਸਿਫਾਰਸ਼ ਸਤਿਗੁਰੂ ਜੀ ਅੱਗੇ ਮੁਰੱਬਿਆਂ ਦੀ ਸੰਗਤ ਸਜਨਾ ਨੇ ਕੀਤੀ ਪਰ ਮੰਨੀ ਨ ਗਈ ਇਕ ਸਜਣ ਨੇ ਕਿਹਾ ਕਿ ਸਚੇ ਪਾਤਸਾਹ ਅਸੀ ਏਨੇ ਬੰਦੇ ਇੱਕਠੇ ਹੋ ਕੇ ਆਏ ਹਾਂ ਆਪ ਜੀ ਨੂੰ ਸਾਡੀ ਗਲ ਜਰੂਰ ਮਨਣੀ ਚਾਹੀਦੀ ਹੈ। ਗੁਰੂ ਉੱਤਰ-ਤੁਹਾਡੇ ਵਰਗੇ 100-50 ਰਲ ਕੇ ਮੈਨੂੰ ਆਖਣ ਸਟੇਜ ਤੇ ਬਾਂਦ੍ਰੀ ਨਚਾ ਕਿਉਕਿ ਅਸੀ ਬਹੁਸੰਮਤੀ ਏਹ ਚਾਹੁਦੇ ਹਾਂ। ਤਾਂ ਮੈਂ ਬਹੁਸੰਮਤੀ ਵੇਖ ਕੇ ਸਟੇਜ ਤੇ ਬਾਂਦ੍ਰੀ ਨਹੀ ਨਚਾਣ ਲਗਾ। ਏਹ ਸੁਣ ਕੇ ਸਾਰੇ ਚੁਪ ਕਰ ਗਏ।

੨-ਸ੍ਰੀ ਬੀਬਾ ਜੀ ਦੀ ਖਿਡਾਵੀ ਬੀਬੀ ਨਰਿੰਦ੍ਰ ਕੌਰ ਬੇਟੀ ਸ੍ਰੀ ਸੂਰਤਾ ਸਿੰਘ ਜੀ ਅਫ੍ਰੀਕਾ ਜੋ ਕਿ ਵਧੀਆ ਕਲਾਸੀਕਲ ਗਾਇਕਾ ਸੀ ਨੇ ਇਛਾ

ਪ੍ਰਗਟ ਕੀਤੀ ਕਿ ਮੈ ਸਤਿਗੁਰੂ ਜੀ ਦੀ ਹਜੂਰੀ ਵਿਚ ਸ਼ਬਦ ਗਾਇਣ ਕਰਨਾ ਚਾਹੁਦੀ ਹਾਂ ਇਸ ਇੱਛਾ ਪੂਰਤੀ ਲਈ ਉਸ ਕਈ ਪ੍ਰਵਾਵਸ਼ਾਲੀ ਮਹਾਪੁਰਸ਼ਾ ਦੀ ਸਿਫਾਰਸ਼ ਕਰਵਾਈ। ਪਰਾਨ ਮਨਜੂਰ ਹੋਈ ਅੰਤ ਪੰਡਿਤ ਗੋਪਾਲ ਸਿੰਘ ਜੀ ਦੁਆਰਾ ਅਰਜ ਕਰਨ ਤੇ ਸਤਿ ਗੁਰੂ ਜੀ ਬੋਲੇ ਪੰਡਿਤ ਜੀ ਆਪ ਨੂੰ ਪਤਾ ਹੈ ਕਿ ਮੈਂ ਤ੍ਰਿਆਂ ਤੋਂ ਰਾਗ ਨਹੀ ਸੁਣਦਾ ਤੁਸੀ ਜਾਣਦੇ ਹੋ ਕਿ ਤ੍ਰੀਆ ਰਾਗ ਸੁਣੈ ਕੰਨ ਲਾਇ॥ ...... ਜੇ ਤੁਸੀ ਹਠ ਕਰਦੇ ਹੋ ਤਾਂ ਨਰਿੰਦਰ ਨੂੰ ਕਹਿਣਾ ਕਲ ਮੈ ਕੁਝ ਸਮੇ ਲਈ ਬਾਹਰ ਜਾਵਾਂਗਾ ਰਾਤ ਨੂੰ ਮੁੜ ਆਵਾਂਗਾ ਇਸ ਸਮੇ ਦੇ ਅੰਦਰ ਉਹ ਸ਼ਬਦ ਗਾਇਨ ਕਰ ਲਵੇ ਨਿਯਮ ਮੇਰਾ ਵੀ ਰਹ ਜਾਏ ਗਾ ਤੇ ਉਸਦੀ ਤੇ ਤੁਹਾਡੀ ਗਲ ਰਹਿ ਜਾਏਗੀ।

ਏਹ ਪਤਾ ਲਗਣ ਤੇ ਨਰੀਂਦਰ ਨੇ ਆਪਣੀ ਇੱਛਾ ਤਿਆਗ ਦਿੱਤੀ ਭਾਵ ਕਿ ਸਤਿ ਗੁਰੂ ਜੀ ਪੂਰਬਜ ਗੁਰੂਆਂ ਦੀ ਤਰਾਂ ਨਿਯਮਬਧ ਹਨ ਕਿ ਜੋ ਵੀ ਕਰਨਾ ਹੈ ਉਹ ਆਪਨੀ ਮਰਜੀ ਅਨੁਸਾਰ ਕਰਨਾ ਹੈ :—

ਬੀਓ ਪੂਛਿ ਨ ਮਸਲਤ ਧਰੈ॥ ਜੋ ਕਿਛੁ ਕਰੈ ਸੁ ਆਪਹਿ ਕਰੈ॥ (ਪੰ: ੮੯੩)

ਗੁਰੂ ਨਾਨਕ ਦੇ ਤੀਜੇ ਪੂਰਬਜ਼ ਸ੍ਰੀ ਭਗਵਾਨ ਨੰਦ ਕੰਦ ਸ੍ਰੀ ਕ੍ਰਿਸ਼ਨ ਚੰਦ ਜੀ ਨੇ ਮਥੁਰਾ ਤਿਆਗ ਸਮੇ ਬਹੁਸਮਤੀ ਦੇ ਰੋਕਨ ਤੇ ਵੀ ਨ ਰੁਕੇ ਅਤੇ ਜਾ ਕੇ ਸਾਗਰ ਵਿਖੇ ਦੁਆਰਕਾ ਬਸਾਈ ਅਤੇ ਜੰਗਲ ਵਿਚ ਮੰਗਲ ਬਨਾ ਲਿਆ। ਕਿਓ ਕਿ ਗੁਰੂ ਸਦਾ :—

**ਬੀਓ ਪੂਛਿ ਨ ਮਸਲਤ ਧਰੈ**
**ਜੋ ਕਿਛੁ ਕਰੈਸੁ ਆਪਹਿ ਕਰੈ।**
**ਸਾਧ ਸੰਗਤ ਜੀ ਸਤ ਸ਼੍ਰੀ ਅਕਾਲ॥**

## ❖ ਕੂਕਾ ਟਕਸਾਲ ❖

ਸੰਤ ਪ੍ਰੀਤਮ ਸਿੰਘ ਮਹਾਰਾਜ ਨਾਮਧਾਰੀ ਪੰਥ ਦੀ ਟੁਰਦੀ-ਫਿਰਦੀ ਟਕਸਾਲ ਸਨ। ਇਸ ਟਕਸਾਲ ਤੋਂ ਘੜ੍ਹੇ ਨਿਮਨ ਵਿਦਿਆਰਥੀ ਸਨ। ੧-ਸੰਤ ਸੁਰਜਨ ਸਿੰਘ ਜੀ ਮੁਹਾਵਾ, ੨-ਸੰਤ ਆਤਮਾ ਸਿੰਘ ਚੀਮਾਂ, ੩-ਸੰਤ ਕੁੰਦਨ ਸਿੰਘ ਜੀ ਪਲੋਅ, ੪-ਸੰਤ ਹਰੀ ਸਿੰਘ ਜੀ ਵਡਾਣੀਆਂ, ੫-ਸੰਤ ਦਿਆਲ ਸਿੰਘ ਜੀ, ੬-ਸੰਤ ਚੰਨਣ ਸਿੰਘ ਜੀ ਬਾਜੀਗਰ, ੭-ਨੰਜਨ ਸਿੰਘ ਜੀ ਵਲਟੋਆ, ੮-ਤਾਰਾ ਸਿੰਘ ਜੀ ਡਲ, ੯-ਰਸਾ ਸਿੰਘ ਜੀ ਮਾਸਟਰ,

੧੦-ਕਰਤਾਰ ਸਿੰਘ ਮੈਸਮਪੁਰਾ, (ਇਹਨਾਂ ਦੇ ਸਪੁੱਤਰ ਹਰਮੀਤ ਸਿੰਘ, ਸ਼ਿਵਦੇਵ ਸਿੰਘ ਅਤੇ ਸ਼੍ਰੀ ਸੰਤ ਹਰਭਜਨ ਸਿੰਘ ਜੀ ਔਰਗ਼ਾਂਬਾਦ ਨਾਮਧਾਰੀ ਪੰਥ ਦੀ ਦਾਨਵੀਰ ਵਿਭੂਤੀ ਹਨ। ਇਹ ਕਮਾਈ ਦਾ ਦਸਵੰਧ ਦਿੰਦੇ ਨਹੀਂ ਸਗੋਂ ਦਸਵੰਧ ਰਖਦੇ ਹਨ। ਬਾਕਿ ਸਾਰੀ ਕਮਾਈ ਗੁਰੂ ਅਰਪਣ ਕਰ ਦਿੰਦੇ ਹਨ। ਗਰੀਬ ਸਿੱਖ ਅਤੇ ਅਤਿਥਿ ਦੀ ਬਹੁਤ ਸੇਵਾ ਕਰਦੇ ਹਨ, ਅਮੀਰੀ ਦੀ ਬੋ-ਮਜਾਜ ਤੋਂ ਰਹਤ ਹਨ। ਇਨ੍ਹਾਂ ਨੇ ਗੁਰਮਤ ਦੇ ਪ੍ਰਚਾਰ ਵਾਸਤੇ ਇਕ ਗੁਰਦੁਆਰਾ ਵੀ ਬਣਾਇਆ ਹੈ ਨਾਲ ਸੈਂਕੜੇ ਮਰਾਠੀ ਬੀਬੀਆਂ-ਭਾਈਆਂ ਨੂੰ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਲੜ ਲਾਇਆ ਹੈ। ਇਹਨਾ ਮਹਾਪੁਰਸ਼ਾਂ ਨੂੰ ਰਾਜਾ ਯੋਗੀ ਕਹ ਲਿਆ ਜਾਏ ਤਾਂ ਅਤਕਥਨੀ ਨਹੀਂ ਇਹ ਮਹਾਂਪੁਰਸ਼ ਜਾਣਦੇ ਹਨ ਕਿ ਗ੍ਰਿਸਥ ਕਾ ਸਵਾਦ ਜਉ ਮਾਯਾ ਭਰਪੂਰ ਹੋਏ, ਮਾਯਾ ਕਾ ਸਵਾਦ ਜਉ ਉਦਾਰ ਚਿਤ ਲਾਇਏ ਉਪ੍ਰਕੋਤ ਸਾਰੀ ਸਿਖਿਆ ਸੰਤ ਪ੍ਰੀਤਮ ਸਿੰਘ ਜੀ ਰੂਪੀ ਚਲਦੀ-ਫਿਰਦੀ ਟਕਸਾਲ ਦੀ ਹੈ।)

ਸ਼੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸ਼੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਾਇੰਸ ਦੀ ਕਸਵੱਟੀ ਨੂੰ ਫੇਲ ਕਰ ਦੇਣ ਵਾਲੇ ਵਾਕ ਸਿੱਧ ਯੋਗੀ ਸੰਤ ਪੈਦਾ ਕੀਤੇ। ਜਿਵੇਂ ਸੰਤ ਹਿਮਤਪੁਰੀਏ ਕਰਮਸਿੰਘ ਜੀ ਅਤੇ ਦੂਜੇ ਸੰਤ ਪ੍ਰੀਤਮ ਸਿੰਘ ਜੀ ਜਿੰਨ੍ਹਾਂ ਨੇ ਕਿਹਾ 'ਬੀਬੀ ਜਿਨ੍ਹੇ ਗਹਿਣੇ ਲਾਹ ਦੇਵੇਂ ਉਨੇ ਪੁੱਤ ਲੈ ਲਈਂ' ਇਵੇਂ ਹੀ ਸੰਤ ਪ੍ਰੀਤਮ ਸਿੰਘ ਜੀ ਦਾ ਉਦਾਹਰਣ ਹੈ।

**ਨਾਥ ਪਿਆਰਾ ਸਿੰਘ ਜੀ**—ਇਹਨਾਂ ਦੇ ਘਰ ਸੰਤ ਨਗਰ ਸੰਤ ਜੀ ਦਾ ਆਸਣ ਸੀ। ਨਾਥ ਜੀ ਨੇ ਅਰਜ ਕੀਤੀ "ਬਾਬਾ ਕੁੰਦਨ ਸਿੰਘ ਦੇ ਘਰ ਪੁੱਤ ਨਹੀਂ ਹੈ। ਇਸ ਨੂੰ ਇਕ ਪੁੱਤ ਦੀ ਦਾਤ ਬਖਸ਼ੋ। ਸੰਤਾਂ ਕਿਹਾ—ਪਿਆਰਾ ਸਿੰਘਾ ਇਸਨੂੰ ਕਹ ਕਿ ਕਛਹਿਰੇ ਉਤੇ ਚਾਦਰ (ਤਹਿਮਤ) ਬੰਨਣਾ ਛੱਡ ਦੇ ਤੇ ਚਾਹ ਨਾ ਪਿਆ ਕਰ ਜਿਨੇ ਆਖੇਗਾਂ ਉਨੇ ਹੋ ਜਾਣਗੇ ਕੁੰਦਨ ਸਿੰਘ ਨੇ ਸੱਤ ਵਚਨ ਕਹਿ ਦਿੱਤਾ। ਨਤੀਜੇ ਵਜੋਂ ਉਸਦੇ ਘਰ ਵਜੋਂ ਚਾਰ ਪੁੱਤਰ ਹੋਏ ਜੋ ਹੁਣ ਸੰਤ ਨਗਰ ਵੱਸਦੇ ਹਨ।

**ਸ਼ਰਦਾਈ ਦੀ ਛਬੀਲ**—ਪਿੰਡ ਡਲ ਜਿਲਾ ਲਾਹੌਰ (ਹੁਣ ਅੰਮ੍ਰਿਤਸਰ) ਵਿਖੇ ਸੰਤਾਂ ਨੇ ਤਾਰਾ ਸਿੰਘ ਦੇ ਵਡਿਆਂ ਦੇ ਸਹਜੋਗ ਨਾਲ ਡੇਰਾ ਬਨਾਯਾ ਨਾਲ ਇਕ ਖੂਹ ਪਿੰਡੋ ਬਾਹਰ-ਬਾਰ ਲਵਾਯਾ ਸੰਤਾ ਨੇ ਖੂਹ ਤੇ ਪਾਣੀ ਦੀਆਂ ਖੇਲਾਂ ਭਰਨੀਆਂ ਤਾਂ ਕੇ ਪਸ਼ੂ ਪਾਣੀ ਪੀ ਸਕਨ ਨਾਲ ਬਦਾਮਾ ਦੀ ਸ਼ਰਦਾਈ ਹੱਥੀ ਤਿਆਰ ਕਰ ਕੇ ਹੌਜ਼ ਭਰ ਅਰਦਾਸ ਕਰ ਜੈ ਕਾਰਾ ਛਡਣਾ ਜਿਸ ਨੂੰ ਸੁਣ ਕੇ ਫਲੇ ਵਾਹੁੰਦੇ ਜਿਮੀਦਾਰਾਂ ਨੇ ਵਲਦਾਂ ਨੂੰ ਪਾਣੀ ਅਤੇ ਆਪ ਸ਼ਰਦਾਈ ਦੇ ਰੱਜ-ਰੱਜ ਗਫੇ ਲਾਣੇ।

ਸੰਤਾਂ ਦੇ ਪ੍ਰਤਾਪ ਨਾਲ ਡੇਰੇ ਵਿਚ ਬਦਾਮ ਖਸ-ਖਾਸ ਚਾਰ ਮਰਾਜਾਂ ਦੀ ਬੋਰੀਆਂ ਭਰੀਆਂ ਰਹਿੰਦੀਆ।

ਸੰਤਾਂ ਦਾ ਮਜਬੀਆਂ ਸਿੰਘਾਂ ਦੇ ਘਰੀ ਜਾਣਾ—ਨਾਨਕ ਪੰਥ ਵਿਖੇ ਸ਼ੁਰੂ ਤੋਂ ਹੀ ਬਾਟਾ ਭੇਦ ਹੈ "ਛੂੱ-ਆਛੂਤ ਦੀ ਮਾਨਤਾ ਹੈ) ਉਦਾਹਰਣ— 'ਮਰਦਾਨਿਆਂ ਬਜਾ ਰਬਾਬ ਤੇ ਬਾਲਿਆ ਵਰਤਾ ਪ੍ਰਸ਼ਾਦ', ਜੈਰਾਮ ਪਲਤਾ ਜਦੋਂ ਬਾਹਰ ਭੂਮੀ ਦੀ ਕੱਛ ਕਰਨ (ਕਾਨੂਨ ਗੋਈ) ਜਾਦੇ ਤਾਂ ਅਪਣਾ ਲਾਂਗ੍ਰੀ ਬ੍ਰਾਮਣ ਨਾਲ ਰਖਦੇ ਉਸ ਦੇ ਰਾਂਹੀ ਬੇਬੇ ਨਾਨਕੀ ਦਾ ਸਾਕ ਜੈ ਰਾਮ ਪਲਤੇ ਨਾਲ ਹੋਯਾ ਸੀ। (ਜਨਮਸਾਖੀ ਭਾਈ ਬਾਲੇ ਵਾਲੀ)

ਬਾਟਾ ਭੇਦ ਵਾਰੇ ਦਸਮ ਗੁਰੂ ਲਿਖਦੇ ਹਨ—

ਬਰਨਾ ਬਰਨ ਅਪਨੀ ਕ੍ਰਿਤਾ ਲਾਏ॥

ਚਾਰ ਬਾਰ ਹੀ ਬਰਨ ਚਲਾਏ॥ ਛਤ੍ਰੀਕਹੈ ਬਿੱਪ੍ਰਕੀ ਸੇਵਾ॥

ਬੈਸ ਲਖੈਂ ਛਤ੍ਰੀਕਹ ਦੇਵਾ॥ ੮੩੮॥

ਸ਼ੂਦ੍ਰ ਸਭਨ ਕੀ ਸੇਵ ਕਮਾਵੈ॥ ਜਹ ਕੋਈ ਤਹੈ ਕੁਹੀ ਵਹ ਧਾਵੈ॥

ਜੈਸਕ ਹੁਤੀ ਬੇਦ ਸ਼ਾਮਨਾ॥ ਨਿਕਸਾ ਭੇਸ ਭਾਮ ਕੀ ਰਸਨਾ॥ ੮੩੯॥

(ਪੰ: ੨੫੦ ਦਸਮ ਗ੍ਰੰਥ)

ਉਪ੍ਰੋਕਤ ਨਾਮਧਾਰੀ ਗੁਰੂਆਂ ਦੇ ਮਹਾਵਾਕ ਅਨੁਸਾਰ ਬਾਟਾ ਭੇਦ ਨੂੰ ਮਾਨਤਾ ਦੇਂਦੇਂ ਸਨ। ਇਕ ਵਾਰ ਚੌਥੇ ਪਉੜੇ ਵਾਲੇ ਸਿੰਘਾਂ ਅਰਜ ਕੀਤੀ ਸੰਤ ਜੀ ਮਹਾਰਾਜ! ਤੁਸੀ ਜੋ ਕ੍ਰਿਪਾ ਕਰੋ ਤਾਂ ਸਾਡੇ ਮਹਲੇ ਆਣ ਦੀ ਕ੍ਰਿਪਾ ਕਰੋ ਤਾਂ ਸਾਡਾ ਗ੍ਰੀਬਾਂ ਦਾ ਭਲਾ ਹੋਵੋਂ। ਤਾਂ ਸੰਤਾਂ ਕਿਹਾ ਭਾਈ! ਅਸੀਂ ਤੁਹਾਡੇ ਆਵਾਂਗੇ ਜਰੂਰ ਪਰ ਵਾਪਸ ਆਪਣੀ ਮਰਜੀ ਨਾਲ ਜਾਵਾਂਗੇ। ਫੇਰ ਨਾ ਕਹਣਾ ਕਿ ਸੰਤ ਤਾਂ ਏਥੇ ਹੀ ਟਿਕ ਗਏ ਹਨ। ਸੰਤ ਓਨਾ ਨਾਲ ਜਥੇ ਸਣੇ ਗਏ ਤੇ ਰੋਜ ਦੋ ਵੇਲੇ ਕਥਾ ਕੀਰਤਨ ਦਾ ਪ੍ਰਵਾਹ ਚਲਾ ਦਿੱਤਾ ਨਾਲ ਦੋ-ਦੋ ਤਿਨ-ਤਿਨ ਹਵੰਨ ਕਰਣੇ 40 ਹਵਨ ਜਗ ਕੀਤੇ ਸਾਰਿਆਂ ਨੂੰ ਨਾਮ ਦਾਨ ਦੇਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਲੜ ਲਾਯਾ ਐਸੀ ਕਰਨੀ ਦੇ ਮਾਲਕ ਸਨ ਸੰਤ ਪ੍ਰੀਤਮ ਸਿੰਘ ਜੀ ਚੇਲੇਕੇ ਐਸੇ ਸੰਤਾ ਬਾਰੇ ਮਹਾਪੁਰਸ਼ਾਂ ਕਿਹਾ ਹੈ—

ਸੰਤ ਸਾਈ ਦੇ ਆਏ ਜਹਾਨ ਅੰਦਰ

ਕੇਵਲ ਸਾਈ ਦਾ ਨਾਮ ਜਪਾਣ ਖਾਤਰ।

ਭੌਜਲ ਡੁਬਦਿਆਂ ਆਤਸ਼ ਸੜਦਿਆਂ ਨੂੰ,

ਬਾਹੋਂ ਪਕੜ ਕੇ ਪਾਰ ਲੰਘਾਣ ਖਾਤਰ। ਯਥਾ।



ਸੰਤ ਜਗਦੀਸ਼ ਸਿੰਘ ਜੀ ਨਾਮਧਾਰੀ ਜੱਥੇਦਾਰ

ਇਸ ਪੁੱਸਤਕ ਦਾ ਪ੍ਰਕਾਸ਼ਨ ਜਲਦਬਾਜ਼ੀ ਵਿਚ ਹੋਣ ਕਰਕੇ ਕਈ ਤ੍ਰੁਟੀਆਂ ਰਹ ਜਾਣੀਆਂ ਸੁਭਾਵਕ ਹਨ। ਪਾਠਕ ਸੋਧ ਕੇ ਪੜਨ ਦੀ ਖੇਚਲ ਕਰਨ। ਆਪਣੇ ਵਲੋਂ ਤਾਂ ਪੂਰਾ ਸੋਧ ਕੇ ਲਿਖਣ ਦਾ ਜਤਨ ਕੀਤਾ ਹੈ। ਫੇਰ ਵੀ ਖਿਮਾ ਦਾ ਯਾਚਕ ਹਾਂ। ਕਿਉਂਕਿ ਗੁਰੂਵਾਕ ਹੈ—

**ਚੂਕ ਹੋਇ ਕਵਿ ਲਿਹੁ ਸੁਧਾਰਹੁ॥**

**(ਲੇਖਕ)**

**ਲੇਖਕ ਦੀਆਂ ਹੋਰ ਪੁਸਤਕਾਂ—**

- ਕੀ ਇਹ ਗੁਰਮਤਿ ਹੈ ਕਿ ਮਨਮਤਿ, ਅਠਾਰਾਂ ਸਵਾਲ (1977)
- ਅਵਾਮ ਨਾਲ ਧੋਖਾ (1979)
- ਰਵਾਨੀ (ਜਲੰਧਰ) ਵਿਚ ਕਈ ਲੜੀਵਾਰ ਲੇਖ (1985-92)
- ਗੁਰਮਤਿ ਅਤੇ ਨੀਲਾ ਕਾਲਾ ਰੰਗ (1997)
- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਿਆਈ ਬਾਰੇ ਬੁਧੀਜੀਵੀ ਪੁਰਸ਼ਾਂ ਦੇ ਵਿਚਾਰ (1999)
- ਗੁਰਮਤਿ ਅਤੇ ਛੂਆਛੂਤ (ਅਪ੍ਰਕਾਸ਼ਿਤ)
- ਸ੍ਰੀ ਆਦਿ ਤੇ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੀ ਸਮਾਨਤਾ (2009)
- ਗੁਰੂ ਨਾਨਕ ਦਾ ਗੁਰੂ ਕੌਣ (ਅਪ੍ਰਕਾਸ਼ਿਤ)



## ਪਾਤਸ਼ਾਹੀ ੧੨ਵੀਂ
## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ

### ਉਪਦੇਸ਼ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

"ਬੇਮੁਖ ਉਹ ਹੈ, ਜਿਹੜਾ ਗੁਰੂ ਨੂੰ ਮੰਨ ਕੇ, ਗੁਰੂ ਤੋਂ ਮੂੰਹ ਫੇਰ ਜਾਵੇ।

ਸਤਿਗੁਰ ਤੇ ਜੋ ਮੁਹ ਫੇਰਹਿ ਮਥੇ ਤਿਨ ਕਾਲੇ ॥

ਅਨਦਿਨੁ ਦੁਖ ਕਮਾਵਦੇ ਨਿਤ ਜੋਹੇ ਜਮਜਾਲੇ ॥

ਸੁਪਨੈ ਸੁਖ ਨ ਦੇਖਨੀ ਬਹੁਚਿੰਤਾ ਪਰ ਜਾਲੇ ॥

ਭਾਈ ਗੁਰਦਾਸ ਜੀ ਇਕ ਜਗ੍ਹਾ ਲਿਖਦੇ ਹਨ ਕਿ ਇਕ ਪਾਸੇ ਤੇ ਆਉਂਦਾ ਹੋਵੇ ਸ਼ੇਰ, ਤੇ ਇਕ ਪਾਸੇ ਹੋਵੇ ਬੇਮੁਖ, ਤਾਂ ਕਹਿੰਦੇ ਨੇ :

ਸੀਂਹ ਸਉਹਾਂ ਜਾਣਾ ਭਲਾ ਨਾ ਤਿਸੁ ਬੇਮੁਖ ਸਉਹਾਂ ਜਾਏ ॥

ਸ਼ੇਰ ਦੇ ਸਾਹਮਣੇ ਜਾ ਕੇ ਬੇਸ਼ਕ ਮਰ ਜਾਵੇ ਪਰ ਬੇਮੁਖ ਦੇ ਮੱਥੇ ਨਾ ਲੱਗੇ।"

(੨੨ ਅਕਤੂਬਰ, ੧੯੫੫, ਬੈਂਕੌਕ)

ਪ੍ਰਥਮ ਭਾਰਤੀਯ ਪ੍ਰਕਾਸ਼ਨ

1681 ਮੇਨ ਬਜ਼ਾਰ ਪਹਾੜ ਗੰਜ, ਨਵੀਂ ਦਿਲੀ-55